ਮਾਰਕਸਵਾਦ ਦਾ ਇਤਿਹਾਸਿਕ ਵਿਕਾਸ-1



# ਅਮਿੱਟ ਹਨ ਮਜ਼ਦੂਰ ਸੰਗਰਾਮਾਂ ਦੀਆਂ ਚਿਣਗਾਂ

• ਦੀਪਾਇਨ ਬੋਸ

ਅਸੀਂ ਸਮੇਂ ਦੇ ਯੁੱਧਬੰਦੀ ਹਾਂ
ਯੁੱਧ ਤਾਂ ਲੇਕਿਨ ਅਸੀਂ ਹਾਰੇ ਨਹੀਂ ਹਾਂ!
ਲਾਲੀ ਹੈ ਮੱਧਮ ਪੂਰਬ ਦੀ
ਪਰ ਸਵੇਰ ਦੇ ਬੁਝਦੇ ਹੋਏ ਤਾਰੇ ਨਹੀਂ ਹਾਂ!

ਸੱਚ ਏਹੋ, ਹਾਂ ਏਹੋ ਸੱਚ ਹੈ
ਮੋਰਚੇ ਕੁੱਝ ਹਾਰ ਕੇ ਪਿੱਛੇ ਹਟੇ ਹਾਂ,
ਜੰਗ ਵਿਚ ਪਰ ਡਟੇ ਹਾਂ, ਹਾਂ ਡਟੇ ਹਾਂ!

ਬੁਰਜ ਕੁੱਝ ਤੋੜੇ ਸੀ ਅਸੀਂ
ਕਿਲਾ ਪੂੰਜੀ ਦਾ ਪਰ ਟੁੱਟਿਆ ਨਹੀਂ ਸੀ
ਕੁਝ ਮਸ਼ਾਲਾਂ ਜਿੱਤ ਦੀਆਂ ਅਸੀਂ ਜਗਾਈਆਂ ਸਨ
ਸਵੇਰਾ ਪਰ ਹਨੇਰੇ ਦੀ ਕੈਦ 'ਚੋਂ ਛੁੱਟਿਆ ਨਹੀਂ ਸੀ
ਨਹੀਂ ਸਾਂ ਇਸ ਦੇ ਭਰਮ 'ਚ ਅਸੀਂ!

ਚਲੋ ਹੁਣ ਸਮੇਂ ਦੀ ਇਸ ਲੋਹ ਕਾਰਾਗਾਰ ਨੂੰ ਤੋੜੀਏ
ਚਲੋ, ਫਿਰ ਜ਼ਿੰਦਗੀ ਦੀ ਧਾਰ ਆਪਣੀ ਤਾਕਤ ਨਾਲ ਮੋੜੀਏ
ਹਾਰ ਤੋਂ ਸਬਕ ਲਈਏ, ਫਿਰ ਜੁੱਟੀਏ, ਅੱਗੇ ਵਧੀਏ ਫਿਰ ਅਸੀਂ,

ਨਿਆਂ ਦੇ ਇਸ ਮਹਾਂਕਾਵਿਕ ਯੁੱਧ....ਵਿੱਚ
ਹਾਰੀ ਦੇ ਸੱਚ ਭਾਵੇਂ ਵਾਰ-ਵਾਰ
ਜਿੱਤ ਆਖਿਰ ਉਸੇ ਦੀ ਹੋਵੇਗੀ
ਅੱਜ ਫਿਰ ਇਹ ਐਲਾਨ ਕਰਦੇ ਹਾਂ ਅਸੀਂ!

ਅਸੀਂ ਸਮੇਂ ਦੇ ਯੁੱਧਬੰਦੀ ਹਾਂ-

***-ਸ਼ਸ਼ੀ ਪ੍ਰਕਾਸ਼***

# ਅਮਿੱਟ ਹਨ ਮਜ਼ਦੂਰ ਸੰਗਰਾਮਾਂ ਦੀਆਂ ਚਿਣਗਾਂ

ਅੱਠ ਘੰਟੇ ਦੇ ਕੰਮ ਦਿਨ ਦੇ ਲਈ ਜਾਰੀ ਮਜ਼ਦੂਰ ਜਮਾਤ ਦੇ ਸੰਘਰਸ਼ ਦੌਰਾਨ 1886 ਦੀ ਪਹਿਲੀ ਮਈ ਨੂੰ ਸ਼ਿਕਾਗੋ ਦੇ ਮਜ਼ਦੂਰ ਜਦੋਂ ਆਪਣੇ ਖ਼ੂਨ ਨਾਲ ਸੰਸਾਰ ਇਤਿਹਾਸ ਦੇ ਮਹਾਂਕਾਵਿ ਦੇ ਨਵੇਂ ਕਾਂਡਾਂ ਦੀ ਰਚਨਾ ਕਰ ਰਹੇ ਸਨ, ਉਸ ਸਮੇਂ ਪੈਰਿਸ ਕਮਿਊਨ ਨੂੰ ਬੀਤਿਆਂ ਸਿਰਫ ਸੋਲਾਂ ਸਾਲ ਹੀ ਹੋਏ ਸਨ।

23 ਮਈ 1871 ਨੂੰ ਜਦੋਂ ਕਮਿਊਨਾਰਡਾਂ ਦਾ ਬਹਾਦਰੀ ਭਰਿਆ ਸੰਘਰਸ਼ ਅਜੇ ਜਾਰੀ ਹੀ ਸੀ, ਅਤੇ ਮਜ਼ਦੂਰਾਂ ਦੇ ਪੈਰਿਸ ਅਤੇ ਬੁਰਜੂਆ ਵਰਸਾਈ ਦੇ ਵਿਚਕਾਰ ਪ੍ਰਚੰਡ ਯੁੱਧ ਅਜੇ ਚੱਲ ਹੀ ਰਿਹਾ ਸੀ, 'ਇੰਟਰਨੈਸ਼ਨਲ ਵਰਕਿੰਗ ਮੈਨਜ਼ ਐਸੋਸੀਏਸ਼ਨ' ਦੀ ਆਮ ਸਭਾ ਦੀ ਇੱਕ ਮੀਟਿੰਗ ਨੂੰ ਸੰਬੋਧਨ ਕਰਦਿਆਂ ਹੋਇਆਂ ਕਾਰਲ ਮਾਰਕਸ ਨੇ ਕਿਹਾ ਸੀ,"ਜੇਕਰ ਪੈਰਿਸ ਕਮਿਊਨ ਨੂੰ ਕੁਚਲ ਦਿੱਤਾ ਜਾਂਦਾ ਹੈ ਤਾਂ ਵੀ ਸੰਘਰਸ਼ ਸਿਰਫ ਮੁਲਤਵੀ ਹੋਵੇਗਾ। ਕਮਿਊਨ ਦੇ ਸਿਧਾਂਤ ਅਮਰ ਹਨ ਅਤੇ ਉਹਨਾਂ ਨੂੰ ਮਿਟਾਇਆ ਨਹੀਂ ਜਾ ਸਕਦਾ ਉਹਨਾਂ ਦਾ ਵਾਰ-ਵਾਰ ਐਲਾਨ ਹੁੰਦਾ ਰਹੇਗਾ, ਜਦੋਂ ਤੱਕ ਮਜ਼ਦੂਰ ਜ਼ਮਾਤ ਆਪਣੀ ਮੁਕਤੀ ਨਹੀਂ ਪ੍ਰਾਪਤ ਕਰ ਲੈਂਦੀ।" ਫਰਾਂਸੀਸੀ ਬੁਰਜੂਆਜ਼ੀ ਦੀ ਧੋਖੇਬਾਜ਼ ਥੀਏਰ ਹਕੂਮਤ ਨੇ ਜਰਮਨ ਕਸਾਈ ਬਿਸਮਾਰਕ ਦੀ ਮਦਦ ਨਾਲ ਇਤਿਹਾਸ ਦੀ ਪਹਿਲੀ ਮਜ਼ਦੂਰ ਸੱਤਾ ਨੂੰ ਖ਼ੂਨ ਦੀ ਨਦੀ ਵਿੱਚ ਡੁਬੋ ਦਿੱਤਾ, ਪਰ ਪੈਰਿਸ ਕਮਿਊਨ ਦੇ ਆਦਰਸ਼ਾਂ ਦਾ ਅਤੇ ਗੌਰਵ ਦਾ ਕੀਰਤੀ ਸਤੰਭ ਉਸਦੇ ਪਿਛੋਂ ਵੀ ਸਿਰ ਉਠਾ ਕੇ ਖਲੋਤਾ ਰਿਹਾ ਅਤੇ ਦੁਨੀਆਂ ਭਰ ਦੇ ਮਜ਼ਦੂਰਾਂ ਦੀ ਯੁੱਧ ਯਾਤਰਾ ਜਾਰੀ ਰਹੀ। ਆਜ਼ਾਦੀ ਦੀ ਮਸ਼ਾਲ ਬੁਝੀ ਨਹੀਂ। ਮੁਕਤੀ ਦਾ ਪਰਚਮ ਡਿੱਗਿਆ ਨਹੀਂ। ਮਈ ਦਿਨ ਦਾ ਸ਼ਹੀਦ ਨਾਇਕ ਅਲਬਰਟ ਪਾਰਸਨਜ਼ ਅਤੇ ਉਸਦੇ ਸਾਥੀ ਸਪਾਈਸ, ਫਿਸ਼ਰ ਅਤੇ ਏਂਜਲ, ਪੈਰਿਸ ਦੇ ਬਹਾਦਰ ਕਮਿਊਨਾਰਡਾਂ ਦੇ ਹੀ ਵਾਰਿਸ ਸਨ। ਸੋਵੀਅਤ ਸਮਾਜਵਾਦੀ ਇਨਕਲਾਬ ਦੇ ਯੋਧੇ, ਜਨੂੰਨੀ ਫਾਸਿਸਟਾਂ ਨੂੰ ਧੂੜ ਚਟਾਉਣ ਵਾਲੇ ਸੋਵੀਅਤਾਂ ਦੀ ਮਜ਼ਦੂਰ ਸੱਤ੍ਹਾ ਦੇ ਪਹਿਰੇਦਾਰ, ਚਿੰਗਕਾਂਗਸ਼ਾਨ ਦੇ ਪਹਾੜਾਂ ਵਿੱਚ ਨਵ ਜਮਹੂਰੀ ਇਨਕਲਾਬ ਦੀ ਜੰਗ ਦਾ ਐਲਾਨ ਕਰਨ ਵਾਲੇ ਚੀਨ ਦੇ ਕਮਿਊਨਿਸਟ ਇਨਕਲਾਬੀ ਅਤੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਬਹਾਦਰ ਨੌਜਵਾਨ ਰੈਡ ਗਾਰਡਜ਼ ਅਤੇ ਦੁਨੀਆਂ ਦੇ ਸਾਰੇ ਹੋਰ ਸਫਲ-ਅਸਫਲ ਮਜ਼ਦੂਰ ਇਨਕਲਾਬਾਂ ਦੇ ਸਿਪਾਹੀ ਵੀ, ਪੈਰਿਸ ਦੇ ਕਮਿਊਨਾਰਡਾਂ ਅਤੇ ਪਾਰਸ਼ਨਜ਼ ਅਤੇ ਉਸਦੇ ਸਾਥੀਆਂ ਦੇ ਵਾਰਿਸ ਸਨ।

ਜੋਹਾਨ ਫਿਲਿਪ ਬੇਕਰ ਅਤੇ ਇਵਾਨ ਬਾਬੂਸ਼ਕਿਨ ਵਰਗੇ ਇਨਕਲਾਬੀ ਮਜ਼ਦੂਰ ਚਰਿੱਤਰਾਂ ਦੇ ਨਿਰਮਾਣ ਦਾ ਸਿਲਸਿਲਾ ਲਗਾਤਾਰ ਜਿਉਂਦਾ ਰਿਹਾ ਅਤੇ ਅੱਜ ਪਿਛੱਲ

ਮੋੜੇ ਅਤੇ ਹਾਰਾਂ ਦੇ ਪ੍ਰਤੀਕੂਲ ਦੌਰ ਵਿੱਚ ਵੀ, ਮੁੜ ਬਹਾਲੀ ਦੇ ਮੁਸ਼ਕਿਲ ਦਿਨਾਂ ਵਿੱਚ ਵੀ, ਇਸ ਦਾ ਲਗਾਤਾਰ ਵਹਿਣ ਰੁਕਿਆ ਨਹੀਂ ਹੈ।

ਅੱਜ ਸਾਮਰਾਜੀ ਸਰਗਨਿਆਂ ਦੀਆਂ ਜੇਤੂ ਚੀਕਾਂ, ਪੂੰਜੀਵਾਦੀ ਭਾੜੇ ਦੇ ਟੱਟੂ ਕਲਮਘਸੀਟਾਂ ਦੀਆਂ ਕਿਲਕਾਰੀਆਂ, ਪੂਰੀ ਦੁਨੀਆਂ ਨੂੰ ਨਵੇਂ ਸਿਰੇ ਤੋਂ ਲੁੱਟ ਦੇ ਮਾਲ ਦੇ ਰੂਪ ਵਿਚ ਵੰਡ ਲੈਣ ਦੇ ਲਈ (ਸੰਸਾਰ) ਪੂੰਜੀਵਾਦ ਦੇ ਚੋਧਰੀਆਂ ਦੇ ਵਿਚਕਾਰ ਮੱਚੀ ਹੋਈ ਹਫੜਾ- ਦਫੜੀ, ਗਲਾ ਕੱਟ ਮੁਕਾਬਲਾ, ਮੱਧ ਵਰਗੀ ਬੁੱਧਜੀਵੀਆਂ ਦਾ ਵਿਰਲਾਪ ਅਤੇ ਅਕਾਦਮਿਕ ਮਾਰਕਸਵਾਦੀਆਂ ਦੇ ਸਮੇਂ ਅਨੁਕੂਲ 'ਮੁਕਤ ਚਿੰਤਨ' ਦੇ ਅੰਤਹੀਣ ਸਿਲਸਿਲਿਆਂ ਦੇ ਵਿੱਚ ਕੌਮਾਂਤਰੀ ਮਜ਼ਦੂਰ ਜਮਾਤ ਦੇ ਹਿਰਾਵਲ ਦਸਤੇ ਫਿਰ ਤੋਂ ਸਜ ਰਹੇ ਹਨ। ਉਹ ਆਪਣੀਆਂ ਕਤਾਰਾਂ ਨੂੰ ਲਾਮਬੰਦ ਅਤੇ ਜਥੇਬੰਦ ਕਰ ਰਹੇ ਹਨ। ਉਹ ਅੱਜ ਤੱਕ ਦੇ ਜਮਾਤੀ ਮਹਾਂ ਯੁੱਧ ਦੇ ਤਜ਼ਰਬਿਆਂ ਦੀ ਪੜਚੋਲ ਕਰ ਰਹੇ ਹਨ ਅਤੇ ਅੱਗੇ ਦੀ ਲੜਾਈ ਦੀ ਨੀਤੀ ਅਤੇ ਰਣਨੀਤੀ ਤਿਆਰ ਕਰ ਰਹੇ ਹਨ।ਉਹ ਆਪਣੇ ਵਿਚਾਰਧਾਰਕ ਅਸਲਾਖਾਨੇ ਨੂੰ ਸਜਾ-ਸੰਵਾਰ ਰਹੇ ਹਨ ਅਤੇ ਬੀਤੇ ਦੇ ਤਜ਼ਰਬਿਆਂ, ਸੰਸਾਰ ਹਾਲਤਾਂ ਅਤੇ ਅਲੱਗ-ਅਲੱਗ ਦੇਸ਼ਾਂ ਦੇ ਇਨਕਲਾਬਾਂ ਦੀ ਲੀਹ ਨੂੰ ਲੈਕੇ ਜੁਝਾਰੂ ਬਹਿਸ ਚਲਾ ਰਹੇ ਹਨ। ਉਹ ਵਿਚਾਰਧਾਰਕ ਮਜ਼ਬੂਤੀ ਹਾਸਲ ਕਰ ਰਹੇ ਹਨ ਅਤੇ ਕੁਰਾਹੀਆਂ ਦੀ ਪਹਿਚਾਣ ਕਰ ਰਹੇ ਹਨ। ਉਹ ਬੁਰਜੂਆਵਾਂ ਦੇ ਕੂੜ ਪ੍ਰਚਾਰ ਦੇ ਸ਼ੋਰ ਸ਼ਰਾਬੇ ਵਿੱਚ ਦ੍ਰਿੜਤਾਪੂਰਵਕ ਖੜੇ ਹੋਕੇ ਮਾਰਕਸਵਾਦ ਦੇ ਇਨਕਲਾਬੀ ਤੱਤ ਅਤੇ ਬੁਨਿਆਦੀ ਧਾਰਨਾਵਾਂ ਦੀ ਹਿਫਾਜ਼ਤ ਕਰ ਰਹੇ ਹਨ।ਉਹ ਧੂੜ ਅਤੇ ਰਾਖ ਨਾਲ ਢਕੀ ਇਤਿਹਾਸ ਦੀ ਵਿਰਾਸਤ ਨੂੰ ਨਵੇਂ ਤਜ਼ਰਬਿਆਂ ਦੀ ਵਿਚਾਰਧਾਰਕ ਰੌਸ਼ਨੀ ਵਿੱਚ ਨਿਰਖ ਪਰਖ ਰਹੇ ਹਨ। ਉਹ ਵਿਸ਼ਵ ਪੂੰਜੀਵਾਦ ਦੀਆਂ ਹੰਕਾਰੀ, ਭੂਤਰੀਆਂ ਹੋਈਆਂ ਚੰਗਾੜਾਂ ਦੇ ਪਿੱਛੇ ਲੁਕੇ ਉਸਦੇ ਲਾਇਲਾਜ ਸੰਕਟ ਦੇ ਭਾਵੀ ਨਤੀਜਿਆਂ ਦਾ, ਸਾਮਰਾਜੀ ਤਾਕਤਾਂ ਵਿੱਚ ਉੱਭਰਦੇ ਹੋਏ ਨਵੇਂ ਧਰੁਵੀਕਰਨ ਦਾ, ਦੁਨੀਆਂ ਭਰ ਦੇ ਸਮੀਕਰਨਾਂ, ਵਿੱਤੀ ਪੂੰਜੀ ਦੇ ਨਵੇਂ ਸੰਸਾਰ ਵਿਆਪੀ ਸੰਚਾਰਤੰਤਰ ਦੇ ਪ੍ਰਭਾਵਾਂ ਦਾ, ਰਾਜਨੀਤਿਕ ਧੌਂਸਬਾਜ਼ੀ ਦੇ ਨਵੇਂ-ਨਵੇਂ ਰੂਪਾਂ ਦਾ, ਸਾਮਰਾਜ ਦੀਆਂ ਸਭ ਤੋਂ ਕਮਜ਼ੋਰ ਕੜੀਆਂ ਦਾ ਅਤੇ ਲੰਬੇ ਸਮੇਂ ਤੋਂ ਸੰਸਾਰ ਪੂੰਜੀਵਾਦੀ ਪ੍ਰਬੰਧ ਦੇ ਨਾਸੂਰ ਬਣੇ ਹੋਏ ਮੱਧ ਪੂਰਬ ਅਤੇ ਮੱਧ ਅਮਰੀਕਾ ਸਮੇਤ ਪੂਰੇ ਲਾਤੀਨੀ ਅਮਰੀਕਾ ਦੇ ਨਾਲ ਹੀ ਸੰਸਾਰ ਦੀਆਂ ਸਾਰੀਆਂ ਵਿਰੋਧਤਾਈਆਂ ਦੀ ਨਵੀਂ ਗੱਠ ਦੇ ਰੂਪ ਵਿੱਚ ਪੂਰਬੀ ਯੂਰਪ ਵਿੱਚ ਨਵੀਂ ਰਣ ਭੂਮੀ ਦੀ ਨਿਰਮਾਣ ਪ੍ਰੀਕ੍ਰਿਆ ਦਾ ਚੌਕਸੀ ਨਾਲ, ਗਹਿਰਾਈ 'ਚ ਅਧਿਐਨ ਕਰ ਰਹੇ ਹਨ ਤਾਂ ਕਿ ਇਨਕਲਾਬੀ ਸੰਕਟ ਦੇ ਭਾਵੀ ਵਿਸਫੋਟ ਬਿੰਦੂਆਂ ਨੂੰ ਇਨਕਲਾਬ ਦੀ ਸ਼ਕਲ ਵਿੱਚ ਤਬਦੀਲ ਕੀਤਾ ਜਾ ਸਕੇ। ਇਤਿਹਾਸ ਵਿਕਾਸ ਦੀ ਏਹੋ ਨਿਸ਼ਚਿਤ ਦਿਸ਼ਾ ਹੈ। ਇਥੋਂ ਹੀ ਸੰਭਾਵਨਾਵਾਂ ਦੇ ਨਵੇਂ ਬੂਹੇ ਖੁੱਲਣੇ ਹਨ। ਉਮੀਦ ਦੀਆਂ ਕਿਰਨਾਂ ਇੱਥੋਂ ਹੀ ਫੁੱਟਣ ਵਾਲੀਆਂ ਹਨ।

## ਹਾਰ ਅੱਜ ਦਾ ਸੱਚ ਹੈ ਯੁੱਧ ਤਾਂ ਬਾਕੀ ਹੈ ਫਿਰ ਵੀ

ਮਨੁੱਖੀ ਇਤਿਹਾਸ ਦੇ ਆਧੁਨਿਕ ਯੁੱਗ ਵਿਚ ਪ੍ਰਵਾਨ ਚੜ੍ਹੇ ਮਜ਼ਦੂਰ ਇਨਕਲਾਬਾਂ

ਦੇ ਪਹਿਲੇ ਸੰਸਕਰਣਾਂ ਦੀ ਵਰਤਮਾਨ ਹਾਰ ਕਿਸੇ ਇਤਿਹਾਸ-ਪ੍ਰਬੁੱਧ ਅਧਿਐਨ ਕਰਤਾ ਲਈ ਆਕਸਮਿਕ ਜਾਂ ਅਣਕਿਆਸੀ ਬਿਲਕੁਲ ਨਹੀਂ ਹੈ। ਇਨਕਲਾਬਾਂ ਦੇ ਸ਼ੁਰੂਆਤੀ ਸੰਸਕਰਣ ਇਤਿਹਾਸ ਵਿੱਚ ਪਹਿਲਾਂ ਵੀ ਵਧੇਰੇ ਕਰਕੇ ਅਸਫਲ ਹੁੰਦੇ ਰਹੇ ਹਨ ਜਾਂ ਆਮ ਕਰਕੇ ਅਜਿਹਾ ਹੁੰਦਾ ਰਿਹਾ ਹੈ ਕਿ ਸਦੀਆਂ ਲੰਬੇ ਸੰਘਰਸ਼ ਦੇ ਬਾਅਦ ਇੱਕ ਜਮਾਤ (ਅਗਾਂਹ ਵਧੂ ਸਮਾਜਿਕ ਤਾਕਤਾਂ) ਦੂਸਰੀ ਜਮਾਤ (ਪਿਛਾਂਹ ਖਿੱਚੂ ਸਮਾਜਿਕ ਤਾਕਤਾਂ ) ਉੱਪਰ ਜਿੱਤ ਹਾਸਲ ਕਰਦੀ ਰਹੀ ਹੈ ਅਤੇ ਸਮਾਜਿਕ ਇਨਕਲਾਬਾਂ ਨੂੰ ਮੁਕੰਮਲ ਬਣਾਉਂਦੀ ਰਹੀ ਹੈ। ਜਗੀਰਦਾਰੀ ਨਾਲ ਸੰਘਰਸ਼ ਕਰਦੇ ਹੋਏ ਬੁਰਜੂਆਜ਼ੀ ਨੂੰ ਸੱਤਾ ਉੱਪਰ ਕਾਬਿਜ਼ ਹੋਣ ਵਿੱਚ ਅਤੇ ਪੈਦਾਵਾਰੀ ਸੰਬੰਧਾਂ ਨੂੰ ਆਪਣੇ ਜਮਾਤੀ ਹਿੱਤਾਂ ਦੇ ਅਨੁਸਾਰ ਢਾਲਣ ਅਤੇ ਉਸ ਅਨੁਸਾਰ ਉਸਾਰ ਢਾਂਚੇ ਦੀ ਉਸਾਰੀ ਕਰਨ ਵਿੱਚ ਲਗਭਗ ਸੌ ਸਾਲ ਦਾ ਸਮਾਂ ਲੱਗ ਗਿਆ। 'ਸੁਧਾਰ-ਪੁਨਰਜਾਗਰਣ-ਪ੍ਰਬੋਧਨ-ਇਨਕਲਾਬ' ਦੀ ਪ੍ਰਕ੍ਰਿਆ ਸਦੀਆਂ ਲੰਮੇਂ ਕਾਲਖੰਡ ਤੱਕ ਫੈਲੀ ਹੋਈ ਸੀ। ਤਦ ਕਿਤੇ ਜਾਕੇ ਬੁਰਜੂਆ ਸਮਾਜ ਹੋਂਦ ਵਿੱਚ ਆਇਆ। ਬ੍ਰਿਟੇਨ ਵਿੱਚ ਪੂੰਜੀਵਾਦ ਅਤੇ ਬੁਰਜੂਆ ਸ਼ਾਸ਼ਨ ਪ੍ਰਬੰਧ ਨੂੰ ਆਖਰੀ ਜਿੱਤ ਹਾਸਿਲ ਕਰਨ ਵਿੱਚ ਸਤਾਰਵੀਂ ਸਦੀ ਤੋਂ ਉਨੀਵੀਂ ਸਦੀ ਤੱਕ ਦੋ ਸੌ ਸਾਲ ਤੋਂ ਵੀ ਵਧੇਰੇ ਸਮਾਂ ਲੱਗਾ। ਬ੍ਰਿਟੇਨ ਤੋਂ ਕੌਮੀ ਮੁਕਤੀ ਹਾਸਿਲ ਕਰਨ ਦੇ ਸੌ ਸਾਲ ਬਾਅਦ ਅਮਰੀਕੀ ਬੁਰਜੂਆਜ਼ੀ ਨੇ ਪੂਰੇ ਅਮਰੀਕਾ ਵਿੱਚੋਂ ਦਾਸ ਪ੍ਰਥਾ ਦਾ ਖਾਤਮਾ ਕੀਤਾ ਸੀ ਅਤੇ ਕੌਮੀ ਪੱਧਰ ਉੱਤੇ ਲੁਟੇਰੇ ਪ੍ਰਬੰਧ ਅਤੇ ਸਮਾਜ-ਵਿਧਾਨ ਦੀ ਪੂੰਜੀਵਾਦੀ ਪ੍ਰਣਾਲੀ ਨੂੰ ਪੂਰੀ ਤਰਾਂ ਅਤੇ ਮਜ਼ਬੂਤ ਰੂਪ ਵਿੱਚ ਸਥਾਪਿਤ ਕਰ ਸਕੀ।

ਸਿਰਫ ਏਨੇ ਹੀ ਇਤਿਹਾਸਿਕ ਤੱਥਾਂ ਦੇ ਆਧਾਰ ਤੇ ਇਹ ਕਿਹਾ ਜਾ ਸਕਦਾ ਹੈ ਅਤੇ ਮਾਓ-ਜ਼ੇ-ਤੁੰਗ ਵਾਰ ਵਾਰ ਇਹ ਕਿਹਾ ਵੀ ਕਰਦੇ ਸਨ ਕਿ ਜੇਕਰ ਜਗੀਰਦਾਰੀ ਉੱਪਰ ਵੱਧ ਘੱਟ ਹੱਦ ਤੱਕ ਮੁਕਮੰਲ ਜਿੱਤ ਹਾਸਿਲ ਕਰਨ ਵਿੱਚ ਪੂੰਜੀਵਾਦ ਨੂੰ ਕਈ ਸੌ ਸਾਲ ਦਾ ਸਮਾਂ ਲੱਗ ਗਿਆ ਅਤੇ ਇਸ ਦੌਰਾਨ ਉਸਨੂੰ ਕਈ ਵਾਰ ਹਾਰਾਂ ਅਤੇ ਪਿਛਲਮੋੜਿਆਂ ਦਾ ਸਾਹਮਣਾ ਕਰਨਾ ਪਿਆ ਤਾਂ ਫਿਰ ਭਲਾ ਇਸ ਵਿਚ ਨਿਰਾਸ਼ ਹੋਣ, ਭਮੱਤਰਨ ਜਾਂ ਭਰਮਗ੍ਰਸਤ ਹੋਣ ਦੀ ਕੀ ਗੱਲ ਹੋ ਸਕਦੀ ਹੈ ਕਿ ਮਜ਼ਦੂਰ ਇਨਕਲਾਬ ਨੂੰ ਲਗਾਤਾਰ ਜਿੱਤ ਹਾਸਲ ਕਰਦੇ ਜਾਣ ਦੀ ਬਜਾਏ ਵੱਖ-ਵੱਖ ਮੋੜ-ਘੋੜਾਂ, ਹਾਰਾਂ-ਪਿਛਲਮੋੜਿਆਂ ਅਤੇ ਬੁਰਜੂਆ ਮੁੜ ਬਹਾਲੀਆਂ ਦੇ ਦੌਰ ਵਿੱਚੋਂ ਗੁਜ਼ਰਨਾ ਪੈਂਦਾ ਹੈ, ਦੂਸਰੀ ਗੱਲ ਇਹ ਹੈ ਕਿ ਇਤਿਹਾਸ ਨਾਲ ਹੂਬ-ਹੂ ਤੁਲਨਾ ਕਰਦੇ ਹੋਏ ਸਾਨੂੰ ਇੱਕ ਹੋਰ ਗੱਲ ਵੀ ਧਿਆਨ ਵਿੱਚ ਰੱਖਣੀ ਚਾਹੀਦੀ ਹੈ।ਮਜ਼ਦੂਰ ਇਨਕਲਾਬ, ਬੁਰਜੂਆ ਇਨਕਲਾਬਾਂ ਸਮੇਤ ਹੁਣ ਤੱਕ ਦੇ ਸਾਰੇ ਇਨਕਲਾਬਾਂ ਤੋਂ ਵਧੇਰੇ ਵਿਆਪਕ ਅਤੇ ਵਧੇਰੇ ਸੂਖਮ, ਵਧੇਰੇ ਚੌਤਰਫੇ ਅਤੇ ਵਧੇਰੇ ਗਹਿਰੇ, ਵਧੇਰੇ ਯੁੱਗ ਪਲਟਾਊ, ਵਧੇਰੇ ਰੈਡੀਕਲ ਇਨਕਲਾਬ ਹਨ। ਪਹਿਲੇ ਸਮਿਆਂ ਦੇ ਸਾਰੇ ਇਨਕਲਾਬਾਂ ਦੀ ਤਰ੍ਹਾਂ ਮਜ਼ਦੂਰ ਜਮਾਤ ਦਾ ਨਿਸ਼ਾਨਾ ਇੱਕ ਲੋਟੂ ਪ੍ਰਬੰਧ ਦੀ ਥਾਂ ਦੂਸਰਾ ਪ੍ਰਬੰਧ ਕਾਇਮ ਕਰਨਾ ਨਹੀਂ ਬਲਕਿ ਇਸ ਦਾ ਨਿਸ਼ਾਨਾ ਸਾਰੇ ਜਮਾਤੀ ਪ੍ਰਬੰਧਾਂ ਦਾ, ਸਾਰੇ ਲੁਟੇਰੇ ਸੰਬੰਧਾਂ ਦਾ, ਸਮਾਜਿਕ ਨਾ ਬਰਾਬਰੀ

ਅਤੇ ਦਾਬੇ ਦੇ ਸਾਰੇ ਰੂਪਾਂ ਦਾ, ਸਮਾਜ ਅਤੇ ਸੰਸਾਰ ਦੇ ਸਾਰੇ ਗੈਰ ਬਰਾਬਰੀ ਤੇ ਆਧਾਰਿਤ ਬਟਵਾਰਿਆਂ ਦਾ ਮੁਕੰਮਲ ਨਾਸ਼ ਕਰਨਾ ਹੈ। ਜਿਵੇਂ ਕਿ ਮਾਰਕਸ ਅਤੇ ਏਂਗਲਜ਼ ਨੇ ਜੋਰ ਦੇਕੇ ਕਿਹਾ ਸੀ, ਇਹ ਇਨਕਲਾਬ ਸਾਰੇ ਪ੍ਰੰਪਰਾਗਤ ਜਾਇਦਾਦੀ ਸੰਬੰਧਾਂ ਅਤੇ ਪ੍ਰੰਪਰਾਗਤ ਵਿਚਾਰਾਂ ਤੋਂ ਸਭ ਤੋਂ ਵਧੇਰੇ ਰੈਡੀਕਲ ਅਤੇ ਫੈਸਲਾਕੁਨ ਤੋੜ ਵਿਛੋੜਾ ਹੈ। ਮਜ਼ਦੂਰ ਜਮਾਤ ਦਾ ਸੰਘਰਸ਼ ਸਿਰਫ ਪੂੰਜੀਵਾਦ ਨਾਲ ਨਹੀਂ, ਸਗੋਂ ਪੂਰੇ ਜਮਾਤੀ ਸਮਾਜ ਨਾਲ, ਸਿਰਫ ਬੁਰਜੂਆ ਜਮਾਤੀ ਸੰਬੰਧਾਂ ਨਾਲ ਨਹੀਂ, ਸਗੋਂ ਸਾਰੇ ਜਮਾਤੀ ਸੰਬੰਧਾਂ ਨਾਲ ਹੈ। ਬੁਰਜੂਆ ਸਮਾਜ ਅਤੇ ਹੁਣ ਤੱਕ ਦੇ ਸਾਰੇ ਜਮਾਤੀ ਸਮਾਜਾਂ ਦੇ ਵਿਕਾਸ ਅਤੇ ਪਤਣ ਦੀ ਰਾਜਨੀਤਿਕ ਅਰਥ ਸ਼ਾਸਤਰ ਅਨੁਸਾਰ ਸਮੀਖਿਆ ਸਾਨੂੰ ਦੱਸਦੀ ਹੈ ਕਿ ਜਮਾਤੀ ਸਮਾਜ ਦੇ ਸੰਪੂਰਨ ਸੰਸਾਰ ਇਤਿਹਾਸਕ ਵਿਸਤਾਰ ਦੇ ਦਾਇਰੇ ਦੇ ਅੰਦਰ ਪੈਦਾਵਾਰੀ ਤਾਕਤਾਂ ਦਾ ਵੱਧ ਤੋਂ ਵੱਧ ਸੰਭਵ ਵਿਕਾਸ ਪੂੰਜੀਵਾਦੀ ਪੈਦਾਵਾਰੀ ਪ੍ਰਣਾਲੀ ਦੇ ਅੰਦਰ ਹੀ ਸੰਭਵ ਸੀ। ਪੂੰਜੀਵਾਦੀ ਪੈਦਾਵਾਰੀ ਸੰਬੰਧਾਂ ਦੀ ਸੀਮਾ ਵਿੱਚ ਵਿਕਾਸ ਦੀਆਂ ਸੰਭਾਵਨਾਵਾਂ ਸੰਤ੍ਰਿਪਤ ਹੋ ਜਾਣ ਤੋਂ ਬਾਅਦ ਮੌਜੂਦਾ ਪੈਦਾਵਾਰੀ ਤਾਕਤਾਂ -ਮਜ਼ਦੂਰ ਜਮਾਤ ਦੀ ਅਗਵਾਈ ਵਿੱਚ ਸਾਰੀਆਂ ਮਿਹਨਤਕਸ਼ ਜਮਾਤਾਂ ਨੂੰ, ਜਾਂ ਇੰਞ ਕਹੀਏ ਕਿ ਪੂਰੇ ਮਨੁੱਖੀ ਸਮਾਜ ਨੂੰ, ਜਮਾਤੀ ਸਮਾਜ ਦੀਆਂ ਸੀਮਾਵਾਂ ਨੂੰ ਤੋੜਨਾ ਹੀ ਪਵੇਗਾ। ਇੱਕ ਪਾਸੇ ਮਜ਼ਦੂਰ ਇਨਕਲਾਬਾਂ ਦੇ ਮੁੱਢਲੇ ਸੰਸਕਰਣਾਂ ਦੇ (ਪੈਰਿਸ ਕਮਿਊਨ ਤੋਂ ਲੈ ਕੇ ਚੀਨ ਦੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਤੱਕ) ਇੱਕ ਸੌ ਸਾਲ ਦੇ ਕਾਲਖੰਡ ਨੇ ਅਤੇ ਦੂਜੇ ਪਾਸੇ, ਵੀਹਵੀਂ ਸਦੀ ਵਿੱਚ ਸਾਮਰਾਜਵਾਦ ਦੇ ਪੜਾਅ ਵਿੱਚ ਤਬਦੀਲੀ ਤੋਂ ਬਾਅਦ ਪੂੰਜੀਵਾਦ ਦੇ ਉੱਪਰ ਚੱਕਰੀ ਰੂਪ ਵਿੱਚ ਲਗਾਤਾਰ ਵਾਪਰਦੀ ਰਹਿਣ ਵਾਲੀ ਮੰਦੀ ਅਤੇ ਵਿਹੁਚੱਕਰੀ ਨਿਰਾਸ਼ਾ ਦੇ ਕਹਿਰ ਨੇ ਅਤੇ ਅੱਜ ਦੇ ਦੌਰ ਵਿੱਚ ਜਦ ਕਿ ਵਕਤੀ ਤੌਰ ਤੇ ਸਮਾਜਵਾਦੀ ਖੇਮਾ ਸਮਾਪਤ ਹੋ ਚੁੱਕਿਆ ਹੈ, ਤਦ ਵੀ ਸੰਸਾਰ ਪੂੰਜੀਵਾਦੀ ਪ੍ਰਬੰਧ ਦੇ ਲਗਾਤਾਰ ਮੌਜੂਦ ਅਭੂਤਪੂਰਵ, ਲਾਇਲਾਜ ਸੰਕਟ ਨੇ, ਇਹ ਸਿੱਧ ਕਰ ਦਿੱਤਾ ਹੈ ਕਿ ਯੁੱਧਨੀਤਿਕ ਤੌਰ ਉੱਤੇ, ਮਜ਼ਦੂਰ ਜਮਾਤ ਅੱਜ ਸੰਸਾਰ ਦੇ ਸਮੂਹ ਲੋਕਾਂ ਨੂੰ ਲੈ ਕੇ ਇਸੇ ਸੀਮਾਂਤ ਉੱਪਰ ਖੜੀ ਹੈ।

ਇਸ ਪਰਿਪੇਖ ਵਿੱਚ ਅਸੀਂ ਮਜ਼ਦੂਰ ਜਮਾਤ ਦੇ ਇਤਿਹਾਸਕ ਮਿਸ਼ਨ ਦੀ ਅੰਤਿਮ ਸਫਲਤਾ ਤਕ ਦੀ ਮੰਜਿਲ ਤੱਕ ਪਹੁੰਚਣ ਦੇ ਮੋੜਾਂ-ਘੋੜਾਂ ਭਰੇ ਮੁਸ਼ਕਿਲ ਲੰਬੇ ਰਸਤੇ ਅਤੇ ਉਸ ਰਸਤੇ ਉੱਪਰ ਜਾਰੀ ਅਸਫਲਤਾਵਾਂ-ਹਾਰਾਂ-ਪਿੱਛਲ ਮੋੜਿਆਂ ਭਰੀ ਯਾਤਰਾ ਨੂੰ ਆਸਾਨੀ ਨਾਲ ਸਮਝ ਸਕਦੇ ਹਾਂ। ਇਸ ਦੇ ਨਾਲ ਹੀ, ਇਸ ਗੱਲ ਨੂੰ ਵੀ ਆਸਾਨੀ ਨਾਲ ਸਮਝ ਸਕਦੇ ਹਾਂ ਕਿ ਪਹਿਲੇ ਸਮਿਆਂ ਦੇ ਇਨਕਲਾਬਾਂ ਦੇ ਮੁਕਾਬਲੇ ਵਿੱਚ ਮਜ਼ਦੂਰ ਇਨਕਲਾਬ ਵਧੇਰੇ ਮੁਸ਼ਕਿਲ ਅਤੇ ਸਭ ਤੋਂ ਵੱਧ ਰੈਡੀਕਲ ਹੋਣ ਦਾ ਇਹ ਅਰਥ ਬਿਲਕੁਲ ਨਹੀਂ ਹੈ ਕਿ ਫੈਸਲਾਕੁਨ ਜਿੱਤ ਹਾਸਲ ਕਰਨ ਵਿੱਚ ਇਸ ਨੂੰ ਬਾਕੀ ਇਨਕਲਾਬਾਂ ਦੇ ਮੁਕਾਬਲੇ ਵਧੇਰੇ ਸਮਾਂ ਲੱਗੇਗਾ। ਮਜ਼ਦੂਰ ਇਨਕਲਾਬ ਜੇਕਰ ਇਤਿਹਾਸ ਦੇ ਸਭ ਤੋਂ ਵੱਧ ਮੁਸ਼ਕਿਲ ਅਤੇ ਰੈਡੀਕਲ ਇਨਕਲਾਬ ਹਨ, ਤਾਂ ਮਜ਼ਦੂਰ ਜਮਾਤ ਵੀ

ਇਤਿਹਾਸ ਦੀ ਸਭ ਤੋਂ ਵਧੇਰੇ ਪ੍ਰਗਤੀਸ਼ੀਲ ਜਮਾਤ ਹੈ। ਇਹੋ ਕਾਰਨ ਹੈ ਕਿ ਬੀਤੇ ਸਮੇਂ ਦੀਆਂ ਇਨਕਲਾਬੀ ਜਮਾਤਾਂ ਦੇ ਉਲਟ ਮਜ਼ਦੂਰ ਜਮਾਤ ਦੇ ਸੰਘਰਸ਼ ਕਿਸੇ ਵੀ ਹਾਰ ਦੇ ਬਾਅਦ (ਚਾਹੇ ਪੈਰਿਸ ਕਮਿਊਨ ਦੀ ਹਾਰ ਹੋਵੇ, ਰੂਸ ਵਿੱਚ ਸਟਾਲਿਨ ਦੀ ਮੌਤ ਤੋਂ ਬਾਅਦ ਹੋਈ ਪੂੰਜੀਵਾਦੀ ਮੁੜ ਬਹਾਲੀ ਹੋਵੇ ਜਾਂ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਬਾਅਦ, ਮਾਓ ਦੀ ਮੌਤ ਦੇ ਬਾਅਦ ਚੀਨ ਵਿੱਚ ਆਇਆ ਵੱਡਾ ਪਿਛਾਂਹ ਖਿਚੂ ਬਦਲਾਅ ਹੋਵੇ) ਦਹਾਕੇ ਤਾਂ ਕੀ ਕੁਝ ਇੱਕ ਸਾਲਾਂ ਲਈ ਵੀ ਰੁਕੇ ਨਹੀਂ। ਉਹਨਾਂ ਦਾ ਅਰੁੱਕ ਸਿਲਸਿਲਾ ਲਗਾਤਾਰ ਜਾਰੀ ਰਿਹਾ ਅਤੇ ਅੱਜ ਵੀ ਜਾਰੀ ਹੈ। ਇਸ ਆਧਾਰ ਉੱਪਰ ਅਤੇ ਵਰਤਮਾਨ ਦੌਰ ਵਿੱਚ ਲਾਇਲਾਜ ਰੋਗਾਂ ਤੋਂ ਪੀੜਿਤ ਸੰਸਾਰ ਪੂੰਜੀਵਾਦ ਦੀ ਬੁਰੀ ਦਸ਼ਾ ਦੇ ਪਰੀਖਣ ਦੇ ਅਧਾਰ ਉੱਤੇ-ਇਹਨਾਂ ਦੋ ਬਾਹਰਮੁਖੀ ਅਧਾਰਾਂ ਉੱਤੇ ਇਹੋ ਨਤੀਜਾ ਨਿਕਲਦਾ ਹੈ ਕਿ ਮਜ਼ਦੂਰ ਇਨਕਲਾਬਾਂ ਦੇ ਉੱਤਰਵਰਤੀ ਸੰਸਕਰਣਾਂ ਦੀ ਸਿਰਜਣਾ ਦਾ ਦੌਰ ਅਤੇ ਫਿਰ ਤੋਂ ਦੁਨੀਆ ਦੇ ਇੱਕ ਜਾਂ ਕਈ ਦੇਸ਼ਾਂ ਵਿੱਚ ਸਮਾਜਵਾਦੀ ਤਬਦੀਲੀ ਅਤੇ ਲਗਾਤਾਰ ਸੱਭਿਆਚਾਰਕ ਇਨਕਲਾਬਾਂ ਦਾ ਨਵਾਂ ਦੌਰ ਸ਼ੁਰੂ ਹੋਣਾ ਹੀ ਹੈ। ਜਿਸ ਵਿੱਚ ਪਿਛਲਮੋੜਿਆ ਦੀਆਂ ਸੰਭਾਵਨਾਵਾਂ ਮੁਕਾਬਲਤਨ ਘੱਟ ਹੁੰਦੀਆਂ ਚਲੀਆਂ ਜਾਣਗੀਆਂ। ਵੈਸੇ ਤਾਂ ਇਨਕਲਾਬਾਂ ਦਾ ਟਾਈਮਟੇਬਲ ਨਹੀਂ ਬਣਾਇਆ ਜਾ ਸਕਦਾ ਹੈ, ਪਰ ਫਿਰ ਵੀ ਬਾਹਰਮੁਖੀ ਅਤੇ ਅੰਤਰਮੁਖੀ ਕਾਰਨਾਂ ਦੇ ਸਮੁੱਚੇ ਅਤੇ ਸੂਖਮ ਮੁਲਾਂਕਣ ਦੇ ਅਧਾਰ ਉੱਤੇ ਅੱਜ ਇਹ ਜਰੂਰ ਕਿਹਾ ਜਾ ਸਕਦਾ ਹੈ ਕਿ ਇਹ ਦਹਾਕਿਆਂ ਦੀ ਗੱਲ ਹੋ ਸਕਦੀ ਹੈ, ਪਰ ਸਦੀਆਂ ਦੀ ਬਿਲਕੁਲ ਨਹੀਂ। ਇਸ ਕਾਲਖੰਡ ਨੂੰ ਛੋਟਾ ਕਰਨ ਦਾ ਕੰਮ ਸਿਰਫ ਅੰਤਰਮੁਖੀ ਤਾਕਤਾਂ, ਭਾਵ ਪ੍ਰੋਲੇਤਾਰੀ ਦੇ ਹਿਰਾਵਲਾਂ ਦੀ, ਦੁਨਿਆਂ ਭਰ ਦੇ ਕਮਿਊਨਿਸਟ ਇਨਕਲਾਬੀਆਂ ਦੀ ਤਿਆਰੀ ਉੱਤੇ ਨਿਰਭਰ ਹੈ। ਕੋਈ ਵੀ ਪ੍ਰਬੰਧ, ਲੱਖ ਸੰਕਟਗ੍ਰਸਤ ਹੋਵੇ, ਖੁਦ ਆਪਣੇ ਆਪ ਨਹੀਂ ਡਿਗਦਾ,ਉਸਨੂੰ ਢਾਹੁਣਾ ਪੈਂਦਾ ਹੈ। ਇਹੋ ਮੱਨੁਖੀ ਇਤਿਹਾਸ ਦਾ ਨਿਯਮ ਹੈ। ਇਤਿਹਾਸਕ ਪਦਾਰਥਵਾਦੀ ਨਜ਼ਰ ਸਾਨੂੰ ਸਰਗਰਮ ਆਸ਼ਾਵਾਦੀ ਅਤੇ ਯੁੱਧਨੀਤਿਕ ਤੌਰ ਉੱਤੇ ਮਜ਼ਦੂਰ ਇਨਕਲਾਬਾਂ ਦੇ ਬਾਰੇ ਵਿੱਚ ਸੁਨਿਸ਼ਚਿਤਤਾਵਾਦੀ ਬਣਾਉਂਦੀ ਹੈ, ਬੈਠੇ ਨਿਠੱਲੇ ਭਾਗਵਾਦੀ ਨਹੀਂ।

"ਨਿਜੀ ਜਾਇਦਾਦ ਆਪਣੀ ਆਰਥਿਕ ਗਤੀ ਦੇ ਦੌਰਾਨ ਖੁਦ ਨੂੰ ਆਪਣੇ ਆਪ ਖਾਤਮੇ ਵੱਲ ਵਧਾਉਂਦੀ ਹੈ, ਪ੍ਰੰਤੂ ਅਜਿਹਾ ਉਹ ਆਪਣੇ ਵਿਕਾਸ ਦੇ ਜ਼ਰੀਏ ਕਰਦੀ ਹੈ, ਜੋ ਉਸ ਉੱਪਰ ਨਿਰਭਰ ਨਹੀਂ ਕਰਦਾ, ਜੋ ਅਚੇਤ ਹੈ ਅਤੇ ਜੋ ਠੀਕ ਵਸਤੂ ਦੇ ਸਰੂਪ ਦੇ ਕਾਰਨ ਨਿੱਜੀ ਜਾਇਦਾਦ ਦੀ ਇੱਛਾ ਦੇ ਵਿਰੁੱਧ ਜਨਮ ਲੈਂਦਾ ਹੈ, ਸਿਰਫ ਇਸ ਲਈ ਕਿ ਉਹ ਜਨਮ ਦਿੰਦੀ ਹੈ, ਮਜ਼ਦੂਰ ਨੂੰ, ਮਜ਼ਦੂਰ ਦੇ ਰੂਪ ਵਿੱਚ ਉਸ ਕੰਗਾਲੀ ਨੂੰ, ਜੋ ਆਪਣੀ ਆਤਮਿਕ ਅਤੇ ਸ਼ਰੀਰਕ ਕੰਗਾਲੀ ਤੋ ਜਾਣੂ ਹੁੰਦਾ ਹੈ, ਉਸ ਅਮਾਨਵੀਕ੍ਰਿਤ ਜਮਾਤ ਨੂੰ, ਜੋ ਆਪਣੇ ਅਮਾਨਵੀਕਰਣ ਤੋ ਜਾਣੂ ਹੁੰਦੀ ਹੈ ਅਤੇ ਇਸ ਲਈ ਜੋ ਆਤਮਘਾਤੀ ਹੈ। ਨਿੱਜੀ ਜਾਇਦਾਦ ਪ੍ਰੋਲੇਤਾਰੀ ਨੂੰ ਪੈਦਾ ਕਰਕੇ ਆਪਣੇ ਆਪ ਨੂੰ ਜੋ ਸਜਾ ਸੁਣਾਉਂਦੀ ਹੈ, ਪ੍ਰੋਲੇਤਾਰੀ ਉਸਦੀ ਉਸਦੀ ਠੀਕ ਉਸੇ ਤਰ੍ਹਾਂ ਤਾਮੀਲ ਕਰਦਾ ਹੈ,

ਜੋ ਉਜ਼ਰਤੀ ਕਿਰਤ ਨੇ ਦੂਸਰਿਆਂ ਲਈ ਦੌਲਤ ਅਤੇ ਆਪਣੇ ਲਈ ਗਰੀਬੀ ਪੈਦਾ ਕਰ ਆਪਣੇ ਆਪ ਨੂੰ ਦਿੱਤੀ ਸੀ। ਜਦੋਂ ਪ੍ਰੋਲੇਤਾਰੀ ਜਿੱਤ ਜਾਂਦਾ ਹੈ, ਤਾਂ ਉਹ ਸਮਾਜ ਦਾ ਬਿਲਕੁਲ ਨਿਰਪੇਖ ਪਹਿਲੂ ਨਹੀਂ ਬਣਦਾ, ਕਿਉਂਕਿ ਉਹ ਸਿਰਫ ਆਪਣਾ ਅਤੇ ਆਪਣੇ ਵਿਰੋਧੀ ਦਾ ਖਾਤਮਾ ਕਰਕੇ ਹੀ ਜੇਤੂ ਹੁੰਦਾ ਹੈ। ਤਦ ਪ੍ਰੋਲੇਤਾਰੀ ਲੁਪਤ ਹੋ ਜਾਂਦਾ ਹੈ ਅਤੇ ਨਾਲ ਹੀ ਉਸ ਦੀ ਵਿਰੋਧੀ, ਨਿੱਜੀ ਸੰਪੱਤੀ ਵੀ, ਜੋ ਉਸਨੂੰ ਜਨਮ ਦਿੰਦੀ ਹੈ, ਲੋਪ ਹੋ ਜਾਂਦੀ ਹੈ।" (ਮਾਰਕਸ-ਏਂਗਲਜ਼-ਪਵਿੱਤਰ ਪਰਿਵਾਰ)

ਇਹੋ ਉਹ ਮਾਰਕਸਵਾਦੀ ਇਤਿਹਾਸ ਦ੍ਰਿਸ਼ਟੀ ਹੈ ਜੋ ਸਾਰੀਆਂ ਵਕਤੀ ਅਸਫਲਤਾਵਾਂ ਦੇ ਬਾਵਜੂਦ ਅੰਤ ਨੂੰ ਮਜ਼ਦੂਰ ਇਨਕਲਾਬਾਂ ਦੀ ਜਿੱਤ ਨੂੰ ਹੀ ਨਿਸ਼ਚਿਤ ਪ੍ਰਮਾਣਿਤ ਕਰਦੀ ਹੈ। ਇਹੋ ਦੱਸਦੀ ਹੈ ਕਿ ਜਮਾਤ ਅਤੇ ਰਾਜ ਮਾਨਵ ਸਮਾਜ ਦੇ ਵਿਕਾਸ ਦੇ ਇੱਕ ਖਾਸ ਦੌਰ ਵਿੱਚ ਪੈਦਾ ਹੋਈਆਂ ਖਾਸ ਇਤਹਾਸਿਕ ਸ਼੍ਰੇਣੀਆਂ (Categories) ਹਨ ਅਤੇ ਹਰ ਇਤਿਹਾਸਕ ਸ਼੍ਰੇਣੀ ਦੀ ਤਰ੍ਹਾਂ ਅੰਤ ਨੂੰ ਇਹਨਾਂ ਦਾ ਖਾਤਮਾ ਹੋਣਾ ਹੈ ਅਤੇ ਨਵੀਆਂ ਇਤਿਹਾਸਕ ਸ਼੍ਰੇਣੀਆਂ ਨੇ ਇਹਨਾਂ ਦਾ ਸਥਾਨ ਲੈਣਾ ਹੀ ਹੈ।

ਬੁਰਜੂਆਜ਼ੀ ਅਤੇ ਪ੍ਰੋਲੇਤਾਰੀ ਵਿਚਕਾਰ ਪਿਛਲੀ ਲਗਭਗ ਡੇਢ ਸਦੀ ਤੋਂ ਜਾਰੀ ਸੰਸਾਰ ਇਤਿਹਾਸਕ ਮਹਾਂਯੁੱਧ ਵਿੱਚ ਸਮਾਜਵਾਦੀ ਪ੍ਰਬੰਧਾਂ ਦੀ ਸਮਾਪਤੀ ਅਤੇ ਸਮਾਜਵਾਦੀ ਦੇਸ਼ਾਂ ਵਿਚ ਹੋਈ ਪੂੰਜੀਵਾਦੀ ਮੁੜ ਬਹਾਲੀ ਦੇ ਇਤਿਹਾਸਕ ਦ੍ਰਿਸ਼ ਅਤੇ ਦ੍ਰਿਸ਼ਟਾਂਤਾਂ ਦੇ ਵਿਆਪਕ ਨਿਗਮਨਾਤਕ (Deductive) ਤਰਕਾਂ, ਅੰਤਿਮ ਤੌਰ ਤੇ ਪੂੰਜੀਵਾਦੀ ਵਿਵਸਥਾ ਦੇ ਅਟੱਲ ਪਤੱਣ ਦੇ ਆਮ ਆਗਮਨਾਤਮਕ (Inductive) ਤਰਕਾਂ ਅਤੇ ਮਜ਼ਦੂਰ ਇਨਕਲਾਬ ਦੇ ਖਾਸੇ ਦੀਆਂ ਅਣਕਿਆਸੀਆਂ ਵਿਸ਼ੇਸ਼ਤਾਵਾਂ ਨੂੰ ਉਭਾਰਨ ਦੇ ਨਾਲ ਹੀ, ਵਰਤਮਾਨ ਪਿਛਲਮੋੜੇ ਦੇ ਸੂਖਮ, ਠੋਸ ਅਤੇ ਪ੍ਰੱਤਖ ਸਮਾਜਿਕ-ਆਰਥਿਕ-ਰਾਜਨੀਤਿਕ, ਬਾਹਰਮੁਖੀ ਤੇ ਅੰਤਰਮੁਖੀ ਕਾਰਨਾਂ ਨੂੰ ਜਾਨਣ ਦੇ ਲਈ ਸਮਾਜਵਾਦੀ ਸਮਾਜ ਦੇ ਖਾਸੇ ਅਤੇ ਪਿਛਲੇ ਸਮਾਜਵਾਦੀ ਪ੍ਰਯੋਗਾਂ ਦੀਆਂ ਸਕਾਰਾਤਮਕ-ਨਕਾਰਾਤਮਕ ਸਿੱਖਿਆਵਾਂ ਦੀ ਸੰਖੇਪ ਚਰਚਾ ਵੀ ਜ਼ਰੂਰੀ ਹੈ। ਸਮਾਜਵਾਦ ਦੀਆਂ ਵਰਤਮਾਨ ਹਾਰਾਂ ਅਤੇ ਅੰਤਿਮ ਤੌਰ ਉੱਤੇ ਉਸਦੀ ਜਿੱਤ ਦੀ ਨਿਸ਼ਚਿਤਤਾ ਨੂੰ ਸਮਝਣ ਲਈ ਸਮਾਜਵਾਦੀ ਸਮਾਜ ਦੇ ਖਾਸੇ ਦੇ ਬਾਰੇ ਵਿੱਚ ਹਰ ਤਰ੍ਹਾਂ ਦੀ ਆਦਰਸ਼ਵਾਦੀ ਸਮਝ ਅਤੇ ਭੈਅ ਪੈਦਾ ਕਰਨ ਵਾਲੀਆਂ ਧਾਰਨਾਵਾਂ ਤੋ ਮੁਕਤ ਹੋਣਾ ਅਤੇ ਸਮਾਜਵਾਦੀ ਤਬਦੀਲੀ ਦੀਆਂ ਸਮੱਸਿਆਵਾਂ ਦੇ ਬਾਰੇ ਵਿੱਚ ਬਾਹਰਮੁਖੀ ਸਮਝਦਾਰੀ ਹਾਸਿਲ ਕਰਨਾ ਜ਼ਰੂਰੀ ਹੈ। ਸਮਾਜਵਾਦ ਦੇ ਰਾਜਨੀਤਿਕ ਅਰਥਸ਼ਾਸਤਰ ਅਤੇ ਉੱਚ ਉਸਾਰ ਦੀ ਗਤਿਕੀ ਦਾ ਵਰਣਨ ਵੱਡੇ ਗ੍ਰੰਥ ਦਾ ਵਿਸ਼ਾ ਹੈ। ਇੱਥੇ ਅਸੀਂ ਸਿਰਫ ਕੁਝ ਮੁੱਢਲੇ ਬਿੰਦੂਆਂ ਨੂੰ ਰੇਖਾਂਕਿਤ ਕਰਨ ਦਾ ਕੰਮ ਹੀ ਕਰ ਸਕਦੇ ਹਾਂ।

## ਸਮਾਜਵਾਦੀ ਤਬਦੀਲੀ ਦੀਆਂ ਸਮੱਸਿਆਵਾਂ ਅਤੇ ਚੁਣੌਤੀਆਂ

### ਰਣ ਮੁਸ਼ਕਿਲ ਹੈ ਅਤੇ ਇਸ ਵਿੱਚ ਜਿੱਤਣ ਦਾ ਪ੍ਰਣ ਮੁਸ਼ਕਿਲ ਹੈ

ਜਿਵੇਂ ਕਿ ਉਪਰ ਹੀ ਅਸੀਂ ਜ਼ਿਕਰ ਕੀਤਾ ਹੈ ਸਮਾਜਵਾਦ ਜਮਾਤੀ ਸਮਾਜ ਅਤੇ

ਜਮਾਤ ਰਹਿਤ ਸਮਾਜ ਦੇ ਵਿੱਚ ਇੱਕ ਲੰਬਾ ਸੰਗਰਾਂਦੀ ਦੌਰ ਹੈ, ਇਸ ਦੌਰਾਨ ਸਮਾਜ ਵਿੱਚ ਜਮਾਤਾਂ ਮੌਜੂਦ ਰਹਿੰਦੀਆਂ ਹਨ ਅਤੇ ਇਸ ਲਈ, ਜ਼ਾਹਿਰਾ ਤੌਰ ਉੱਪਰ, ਜਮਾਤੀ ਸੰਘਰਸ਼ ਵੀ ਲਗਾਤਾਰ ਜ਼ਾਰੀ ਰਹਿੰਦਾ ਹੈ। ਸਮਾਜਵਾਦ ਇੱਕ ਸਥਾਈ, ਸਮਰੂਪ ਜਾਂ ਅਖੰਡਿਤ ਸਮਾਜਿਕ ਆਰਥਿਕ ਸੰਰਚਨਾ ਨਹੀਂ ਹੁੰਜੀ । ਸਮਾਜਵਾਦੀ ਸਮਾਜ ਪ੍ਰਬੰਧ ਦੇ ਅੰਤਰਗਤ ਇੱਕੋ ਸਮੇਂ ਹੀ ਕਈ ਸਮਾਜਿਕ ਆਰਥਿਕ ਸੰਰਚਨਾਵਾਂ ਮੌਜੂਦ ਰਹਿੰਦੀਆਂ ਹਨ। ਇਸ ਵਿੱਚ ਸਮਾਜਵਾਦ ਦੀ ਪਰਿਵਰਤਨਸ਼ੀਲ ਪੈਦਾਵਾਰੀ ਪ੍ਰਣਾਲੀ ਤੋਂ ਇਲਾਵਾ ਪੂੰਜੀਵਾਦੀ ਅਤੇ ਇੱਥੋਂ ਤੱਕ ਕਿ (ਪਿਛੜੇ ਦੇਸ਼ਾਂ ਵਿੱਚ ਸਮਾਜਵਾਦੀ ਇਨਕਲਾਬ ਹੋਣ ਉੱਤੇ) ਪੂਰਵ ਪੂੰਜੀਵਾਦੀ ਪੈਦਾਵਾਰੀ ਪ੍ਰਣਾਲੀ ਵੀ ਮੌਜੂਦ ਰਹਿੰਦੀ ਹੈ। ਸਮਾਜਵਾਦੀ ਸੰਗਰਾਂਦੀ ਦੌਰ ਵਿੱਚ ਪਿਛਲੇ ਪੂੰਜੀਵਾਦੀ ਸਮਾਜ ਦੀ ਵਿਚਾਰਧਾਰਾ, ਕਦਰਾਂ-ਕੀਮਤਾਂ, ਸਮਾਜਿਕ ਸੰਸਥਾਵਾਂ, ਸੱਭਿਆਚਾਰ ਆਦਿ ਉੱਚ ਉਸਾਰ ਦੇ ਤੱਤ ਲੰਬੇ ਸਮੇਂ ਤੱਕ ਮੌਜੂਦ ਰਹਿੰਦੇ ਹਨ ਅਤੇ ਸਮਾਜਵਾਦੀ ਸਮਾਜ ਕਾਫ਼ੀ ਲੰਬੇ ਸਮੇਂ ਤੱਕ ਕਾਇਮ ਰਹਿਣ ਵਾਲੀ ਛੋਟੇ ਪੈਮਾਨੇ ਦੀ ਪੂੰਜੀਵਾਦੀ ਪੈਦਾਵਾਰ ਲਗਾਤਾਰ ਅਜਿਹੀਆਂ ਬੁਰਜੂਆ ਕਦਰਾਂ-ਕੀਮਤਾਂ-ਵਿਚਾਰਾਂ ਨੂੰ ਜਨਮ ਦਿੰਦੀ ਰਹਿੰਦੀ ਹੈ ਜੋ ਪੂੰਜੀਵਾਦੀ ਮੁੜ ਬਹਾਲੀ ਦਾ ਨਵਾਂ ਪਦਾਰਥਕ ਅਧਾਰ ਤਿਆਰ ਕਰਦੇ ਰਹਿੰਦੇ ਹਨ।

ਸਮਾਜਵਾਦੀ ਤਬਦੀਲੀ ਦੇ ਇੱਕ ਲੰਬੇ ਦੌਰ ਵਿੱਚੋਂ ਗੁਜਰਨ ਤੋਂ ਬਾਅਦ ਹੀ ਮੱਨੁਖੀ ਸਮਾਜ ਵਿਕਾਸ ਦੇ ਉਸ ਵਿਕਸਿਤ ਪੜਾਅ ਉੱਪਰ ਪਹੁੰਚ ਸਕਦਾ ਹੈ ਜਦੋਂ ਚੀਜਾਂ ਦੀ ਵਟਾਂਦਰਾ ਕਦਰ ਸਮਾਪਤ ਹੋ ਜਾਵੇ ਅਤੇ ਸਿਰਫ ਵਰਤੋਂ ਕਦਰ ਅਤੇ ਪ੍ਰਭਾਵ ਮੁੱਲ ਬਚਿਆ ਰਹੇ। ਅਤਿ ਉਤਪਾਦਨ ਦੇ ਇਸ ਪੜਾਅ ਵਿੱਚ ਚੀਜਾਂ ਦੀ ਜਿਣਸ ਦੇ ਰੂਪ ਵਿੱਚ ਹੋਂਦ ਸਮਾਪਤ ਹੋ ਜਾਵੇਗੀ, ਮੁਦਰਾ ਦੇ ਨਿਯਮ ਲੋਪ ਹੋ ਜਾਣਗੇ ਅਤੇ ਲੋਕ ਆਪਣੀ ਸਮਰੱਥਾ ਅਨੁਸਾਰ ਕੰਮ ਕਰਨਗੇ ਅਤੇ ਜ਼ਰੂਰਤ ਅਨੁਸਾਰ ਪ੍ਰਾਪਤ ਕਰਨਗੇ ਸਿਰਫ ਇਸ ਪੜਾਅ ਵਿੱਚ ਪਹੁੰਚ ਕੇ ਜਮਾਤਾਂ, ਜਮਾਤੀ ਵਿਚਾਰਾਂ, ਸੰਸਥਾਵਾਂ, ਰਾਜ ਅਤੇ ਜਮਾਤੀ ਸੰਘਰਸ਼ ਦਾ, ਵਿਲੋਪੀਕਰਨ ਦੀ ਪ੍ਰਕਿਰਿਆ ਵਿੱਚ ਖਾਤਮਾ ਹੋ ਸਕੇਗਾ। ਸਮਾਜਵਾਦੀ ਤਬਦੀਲੀ ਦੇ ਲੰਬੇ ਦੌਰ ਵਿੱਚ ਚੀਜਾਂ ਦਾ ਬਾਜ਼ਾਰ ਮੁੱਲ ਬਣਿਆ ਰਹੇਗਾ. ਜਿਣਸ-ਅਰਥਚਾਰਾ ਮੌਜੂਦ ਰਹੇਗਾ, ਬਾਜਾਰ ਅਤੇ ਕਦਰ ਦੇ ਨਿਯਮ ਕੰਮ ਕਰਦੇ ਰਹਿਣਗੇ ਅਤੇ ਹਰ ਇੱਕ ਨੂੰ ਉਸਦੇ ਕੰਮ ਅਨੁਸਾਰ ਦਾ ਸਿਧਾਂਤ ਲਾਗੂ ਰਹੇਗਾ, ਭਾਵ ਮਿਹਨਤ ਦੀ ਜਿਣਸ ਦੇ ਰੂਪ ਵਿੱਚ ਹੋਂਦ ਬਣੀ ਰਹੇਗੀ।

ਸਮਾਜਵਾਦ ਦੇ ਅਧੀਨ ਸਰਵਜਨਕ ਮਾਲਕੀ ਦੀ ਫੈਸਲਾਕੁਨ ਤੌਰ ਉੱਤੇ ਸਥਾਪਨਾ ਦੇ ਬਾਅਦ ਵੀ ਨਿੱਜੀ ਮਾਲਕੀ ਦੇ ਛੋਟੇ ਛੋਟੇ ਰੂਪ ਅਤੇ ਤੱਤ ਸੱਨਅਤ ਅਤੇ ਖੇਤੀ ਦੇ ਖੇਤਰ ਵਿੱਚ ਲੰਬੇ ਸਮੇਂ ਤੱਕ ਮੌਜੂਦ ਰਹਿੰਦੇ ਹਨ। ਸਹਿਕਾਰੀ ਖੇਤੀ ਦਾ ਤੱਤ ਬੁਰਜੂਆ ਹੀ ਹੁੰਦਾ ਹੈ। ਇੱਕ ਲੰਬੀ ਪ੍ਰਕ੍ਰਿਆ ਦੇ ਬਾਅਦ ਹੀ, ਛੋਟੇ ਪੈਮਾਨੇ ਦੀ ਸਮਾਜਵਾਦੀ ਸਮੂਹਿਕ ਮਾਲਕੀ, ਵੱਡੇ ਪੈਮਾਨੇ ਦੀ ਸਮਾਜਵਾਦੀ ਸਮੂਹਿਕ ਮਾਲਕੀ ਵਿੱਚ ਅਤੇ ਫਿਰ ਵੱਡੇ ਪੈਮਾਨੇ ਦੀ ਸਮਾਜਵਾਦੀ ਸਮੂਹਿਕ ਮਾਲਕੀ, ਸਮਾਜਵਾਦੀ ਰਾਜ ਦੀ ਮਾਲਕੀ ਵਿੱਚ

ਬਦਲਦੀ ਹੈ। ਇਥੇ ਇਹ ਧਿਆਨ ਦੇਣ ਦੀ ਗੱਲ ਹੈ ਕਿ ਸਮੂਹਿਕ ਮਾਲਕੀ ਵਾਲੀਆਂ ਆਰਥਿਕ ਇਕਾਈਆਂ ( ਜਿਵੇਂ ਕਿ ਸਮੂਹਿਕ ਫਾਰਮ) ਪੂਰੀ ਜਨਤਾ ਦੀ ਸੰਪਤੀ ਨਹੀਂ ਹੁੰਦੀਆਂ ਅਤੇ ਉਹ ਜਿਣਸਾਂ ਦਾ ਵਟਾਂਦਰਾ ਕਰਦੀਆਂ ਹਨ। ਪਰ ਨਾਲ ਹੀ ਇੱਥੇ ਇਸ ਕਾਨੂੰਨੀ ਭਰਮ ਦਾ ਵੀ ਸ਼ਿਕਾਰ ਹੋਣ ਦੀ ਜ਼ਰੂਰਤ ਨਹੀਂ ਹੈ ਕਿ ਸੰਪਤੀ ਦਾ ਕੌਮੀਕਰਨ ਸੰਪਤੀ ਦੇ ਸਮਾਜੀਕਰਨ ਦਾ ਸਮਾਨਆਰਥੀ ਹੁੰਦਾ ਹੈ। ਸੱਮੁਚੇ ਰਾਜ ਦੀ ਸੰਪਤੀ, ਨਿੱਜੀ ਸੰਪਤੀ ਦਾ ਇੱਕ ਨਿਖੇਧ ਤਾਂ ਹੁੰਦੀ ਹੈ, ਪਰ ਮਾਲਕੀ ਦੇ ਪੂਰੇ ਢਾਂਚੇ ਦਾ ਸੰਪੂਰਨ ਨਿਖੇਧ ਨਹੀਂ ਹੁੰਦੀ। ਕੌਮੀਕਰਨ ਦੇ ਪੜਾਅ ’ਤੇ ਪਹੁੰਚਣ ਤੋਂ ਬਾਅਦ ਵੀ ਸਮਾਜਵਾਦੀ ਸਮਾਜ ਵਿੱਚ ਗੈਰ ਬਰਾਬਰੀਆਂ ਬਣੀਆਂ ਰਹਿੰਦੀਆਂ ਹਨ, ਬੁਰਜੂਆ ਹੱਕ ਬਣੇ ਰਹਿੰਦੇ ਹਨ, ਤਨਖਾਹਾਂ ਦਾ ਪਾੜਾ ਪਿੰਡ ਅਤੇ ਸ਼ਹਿਰ ਵਿੱਚਲਾ ਪਾੜਾ, ਮਾਨਸਿਕ ਅਤੇ ਸਰੀਰਕ ਮਿਹਨਤ ਵਿੱਚਲਾ ਪਾੜਾ ਜਿਣਸ ਪੈਦਾਵਾਰ, ਵਟਾਂਦਰੇ ਅਤੇ ਨਾਲ ਹੀ ਭੌਤਿਕ ਪ੍ਰੋਤਸਾਹਨ ਵੀ ਬਹੁਤ ਹੱਦ ਤੱਕ ਕੰਟਰੋਲ ਅਤੇ ਸੀਮਿਤ ਹੋਣ ਦੇ ਬਾਵਜੂਦ ਮੌਜੂਦ ਰਹਿੰਦੇ ਹਨ। ਉਪਭੋਗ ਦੀਆਂ ਵਸਤਾਂ ਦੀ ਵੰਡ ਵਿੱਚ ਰਾਜ ਦੀ ਭੂਮਿਕਾ ਵੀ ਬਣੀ ਰਹਿੰਦੀ ਹੈ। ਇਸ ਸਥਿਤੀ ਵਿਚ ਜੇਕਰ ਮਜ਼ਦੂਰ ਜਮਾਤ ਦੀ ਪਾਰਟੀ ਆਪਣੀ ਵਿਚਾਰਧਾਰਾ ਦੇ ਭਟਕਾਅ ਕਰਕੇ ਆਪਣੇ ਉਲਟ ਵਿੱਚ ਬਦਲ ਜਾਵੇ ਤਾਂ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਵੀ ਉਸੇ ਸਮੇਂ ਹੀ ਆਪਣਾ ਰੂਪ ਬਦਲ ਲਵੇਗੀ ਅਤੇ ਸਮਾਜਵਾਦ ਆਪਣੇ ਇਸ ਉਨਤ ਦੌਰ ਵਿੱਚ ਵੀ ਰਾਜਕੀ ਇਜਾਰੇਦਾਰ ਪੂੰਜੀਵਾਦ ਵਿੱਚ ਬਿਨਾਂ ਕਿਸੇ ਛੋਟ ਤੋਂ ਪਿਛਾਹਖਿੱਚੂ ਖਾਸਾ ਅਖਤਿਆਰ ਕਰ ਲਵੇਗਾ।

ਇਸ ਦੇ ਨਾਲ ਹੀ ਉੱਚ ਉਸਾਰ ਦਾ ਸਵਾਲ ਆ ਜਾਂਦਾ ਹੈ। ਅਧਾਰ ਦੇ ਰੁਪਾਂਤਰਣ ਦੇ ਨਾਲ ਹੀ ਸਮਾਜਵਾਦ ਦੇ ਤਹਿਤ ਜੇਕਰ ਉੱਚ ਉਸਾਰ ਦਾ ਲਗਾਤਾਰ ਇਨਕਲਾਬੀ ਰੁਪਾਂਤਰਣ ਜਾਰੀ ਨਹੀਂ ਰਹਿੰਦਾ ਤਾਂ ਪੁਰਾਣੇ ਸਮਾਜ ਦਾ ਜਮਾਤੀ ਉਸਾਰ ਢਾਂਚਾ ਜਾਂ ਸਮਾਜਵਾਦ ਦੇ ਤਹਿਤ ਪੈਦਾ ਹੋਣ ਵਾਲਾ ਨਵਾਂ ਬੁਰਜੂਆ ਉਸਾਰ ਢਾਂਚਾ ਆਰਥਿਕ ਸੰਬੰਧਾਂ ਦੇ ਧਰਾਤਲ ਉੱਪਰ ਪਿੱਛਲ ਮੋੜੇ ਦੀਆਂ ਸ਼ਕਤੀਆਂ ਨੂੰ ਲਗਾਤਾਰ ਨਵੀਂ ਸੰਜੀਵਨੀ ਸ਼ਕਤੀ ਪ੍ਰਦਾਨ ਕਰਦਾ ਰਹੇਗਾ। ਸਮਾਜਵਾਦੀ ਸੰਗਰਾਂਦੀ ਦੌਰ ਦੇ ਇਸ ਲਮਕਵੇਂ ਖਾਸੇ, ਇਸ ਦੌਰਾਨ ਸਖ਼ਤ ਜਮਾਤੀ ਸੰਘਰਸ਼ ਅਤੇ ਮੁੜ ਬਹਾਲੀ ਦੇ ਖਤਰਿਆਂ ਦੀ ਚਰਚਾ ਮਾਰਕਸ ਅਤੇ ਏਂਗਲਜ਼ ਨੇ ਕਮਿਊਨਿਜ਼ਮ ਦੇ ਸਿਧਾਂਤ ਦੇ ਬਚਪਨ ਵਿੱਚ ਹੀ ਕੀਤੀ ਸੀ। ਰੂਸ ਵਿੱਚ ਸੋਵੀਅਤ ਪ੍ਰਯੋਗਾਂ ਦੇ ਦੌਰਾਨ ਲੈਨਿਨ ਨੇ ਸਮਾਜਵਾਦ ਦੀਆਂ ਸਮੱਸਿਆਵਾਂ ਨੂੰ ਹੋਰ ਵਧੇਰੇ ਠੋਸ ਰੂਪ ਵਿੱਚ ਵੇਖਿਆ ਅਤੇ ਇਸ ਦੇ ਹੱਲ ਦੀ ਦਿਸ਼ਾ ਵਿਚ ਸੋਚਣਾ ਸ਼ੁਰੂ ਕੀਤਾ। ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਦੌਰਾਨ ਮਾਓ-ਜ਼ੇ-ਤੁੰਗ ਨੇ ਪਹਿਲੀ ਵਾਰ ਸਮਾਜਵਾਦ ਦੇ ਖਾਸੇ ਅਤੇ ਸਮੱਸਿਆਵਾਂ ਦਾ ਅਤੇ ਉਹਨਾਂ ਦੇ ਹੱਲ ਦਾ ਸਭ ਤੋਂ ਵਧੇਰੇ ਤਰਤੀਬਬੱਧ ਸਿਧਾਂਤ ਪੇਸ਼ ਕੀਤਾ। 1850 ਵਿੱਚ ਹੀ ਮਾਰਕਸ ਨੇ ਸਮਾਜਵਾਦ ਨੂੰ “ਇਨਕਲਾਬ ਦੀ ਲਗਾਤਾਰਤਾ ਦੀ ਘੋਸ਼ਣਾ” ਅਤੇ “ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਰੂਪ ਵਿੱਚ ਸਾਰੇ ਜਮਾਤੀ ਵਖਰੇਵਿਆਂ ਦੇ

ਖਾਤਮੇ ਲਈ ਜ਼ਰੂਰੀ ਮੋੜ ਨੁਕਤਾ" ਦੀ ਤੁਲਨਾ ਦਿੱਤੀ ਸੀ (ਫਰਾਂਸ ਵਿੱਚ ਘਰੇਲੂ ਜੰਗ-1848-50)। ਉਹਨਾਂ ਨੇ ਦੋ ਟੁੱਕ ਸ਼ਬਦਾਂ ਵਿੱਚ ਕਿਹਾ ਸੀ ਕਿ ਇਸ ਸੰਗਰਾਂਦੀ ਦੌਰ ਵਿੱਚ " ਰਾਜ ਸਿਰਫ ਪ੍ਰੋਲੇਤਾਰੀ ਦੀ ਇਨਕਲਾਬੀ ਤਾਨਾਸ਼ਾਹੀ ਹੀ ਹੋ ਸਕਦਾ ਹੈ।" (ਗੋਥਾ ਪ੍ਰੋਗਰਾਮ ਦੀ ਅਲੋਚਨਾ)। ਲੈਨਿਨ ਨੇ ਸਮਾਜਵਾਦ ਨੂੰ "ਮਰਨ ਕਿਨਾਰੇ ਪੂੰਜੀਵਾਦ ਅਤੇ ਨਵਜਾਤ ਕਮਿਊਨਿਜ਼ਮ ਦੇ ਵਿੱਚ ਸੰਘਰਸ਼ ਦਾ ਦੌਰ" (ਪ੍ਰੋਲੇਤਾਰੀ ਦੀ ਤਾਨਾਸ਼ਾਹੀ ਦੇ ਯੁੱਗ ਵਿੱਚ ਅਰਥਨੀਤੀ ਅਤੇ ਰਾਜਨੀਤੀ) ਦੱਸਦੇ ਹੋਏ ਇਸ ਪੜਾਅ ਵਿੱਚ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਨੂੰ ਸਮਾਜਵਾਦ ਦਾ ਕੇਂਦਰੀ ਲੱਛਣ ਦੱਸਿਆ ਸੀ। ਮਾਓ-ਜ਼ੇ-ਤੁੰਗ ਨੇ ਇਤਿਹਾਸ ਦੇ ਸਮੁੱਚੇ ਤਜ਼ਰਬਿਆਂ ਦੇ ਅਧਾਰ ਉੱਤੇ ਸਮਾਜਵਾਦੀ ਤਬਦੀਲੀ ਦੀ ਦਿਸ਼ਾ ਅਤੇ ਸਰੂਪ ਨੂੰ ਵਧੇਰੇ ਠੋਸ ਰੂਪ ਵਿੱਚ ਪ੍ਰੋਲੇਤਾਰੀ ਸੱਭਿਆਚਾਰਕ  ਇਨਕਲਾਬ ਦੇ ਦੌਰਾਨ ਪੇਸ਼ ਕੀਤਾ। ਉਹਨਾਂ ਨੇ ਇਹ ਸਪੱਸ਼ਟ ਕੀਤਾ ਕਿ ਬੁਰਜੂਆ ਸਮਾਜ ਦੇ ਸੁਭਾਅ ਅਤੇ ਰੂਪ ਦੇ ਵਖਰੇਵੇਂ ਦੇ ਬਾਵਜੂਦ, ਪੈਦਾਵਾਰੀ ਤਾਕਤਾਂ ਅਤੇ ਪੈਦਾਵਾਰੀ ਸੰਬੰਧਾਂ ਦਰਮਿਆਨ ਵਿਰੋਧਤਾਈਆਂ ਅਤੇ ਅਧਾਰ ਅਤੇ ਉਸਾਰ ਢਾਂਚੇ ਦੀਆਂ ਵਿਰੋਧਤਾਈਆਂ ਹੀ ਸਮਾਜਵਾਦੀ ਸਮਾਜ ਦੀਆਂ ਵੀ ਬੁਨਿਆਦੀ ਵਿਰੋਧਤਾਈਆਂ ਹਨ ਜੋ ਮਜ਼ਦੂਰ ਜਮਾਤ ਅਤੇ ਬੁਰਜੂਆਜ਼ੀ ਦਰਮਿਆਨ ਵਿਰੋਧਤਾਈ ਦੇ ਰੂਪ ਵਿੱਚ ਪ੍ਰਗਟ ਹੁੰਦੀਆਂ ਹਨ। ਸਮਾਜਵਾਦੀ ਸਮਾਜ ਦੇ ਵਿਕਾਸ ਦੀ ਕੁੰਜੀ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਦੇ ਅਧੀਨ ਜਮਾਤੀ ਸੰਘਰਸ਼ ਦੀ ਲਗਾਤਾਰਤਾ ਹੈ। ਮਾਓ ਨੇ ਇਹ ਸਪੱਸ਼ਟ ਕੀਤਾ ਕਿ ਪ੍ਰੋਲੇਤਾਰੀ ਦੀ ਤਾਨਾਸ਼ਾਹੀ ਬੁਰਜੂਆਜ਼ੀ, ਬੁਰਜੂਆ ਹੱਕ ਅਤੇ ਬੁਰਜੂਆ ਪੈਦਾਵਾਰੀ ਸੰਬੰਧਾਂ ਤੇ ਰੋਕ ਲਗਾਉਂਦੀ ਹੈ, ਬੁਰਜੂਆ ਵਿਚਾਰਾਂ ਕਦਰਾਂ-ਕੀਮਤਾਂ ਦੇ ਵਿਰੁੱਧ ਲਗਾਤਾਰ ਸੰਘਰਸ਼ ਚਲਾਉਂਦੀ ਹੈ ਅਤੇ ਜਮਾਤੀ ਸੰਘਰਸ਼ ਦੀ ਕਮਾਂਡ ਵਿੱਚ ਪੈਦਾਵਾਰੀ ਤਾਕਤਾਂ ਦਾ ਵਿਕਾਸ ਕਰਦੇ ਹੋਏ ਕ੍ਰਮਵਾਰ ਕਮਿਊਨਿਜ਼ਮ ਵੱਲ ਤਬਦੀਲੀ ਨੂੰ ਯਕੀਨੀ ਬਣਾਉਂਦੀ ਹੈ।

ਵਿਚਾਰਧਾਰਾ ਦੇ ਸਮਾਜਿਕ ਪ੍ਰਯੋਗਾਂ ਵਿੱਚ ਰੁਪਾਂਤਰਣ ਦੀਆਂ ਆਪਣੀਆਂ ਅਟੱਲ ਸੀਮਾਵਾਂ-ਸਮੱਸਿਆਵਾਂ ਹੁੰਦੀਆਂ ਹਨ ਅਤੇ ਦਾਰਸ਼ਨਿਕ-ਵਿਚਾਰਕ ਪੱਧਰ ਉੱਪਰ ਕਿਸੇ ਵਿਚਾਰਧਾਰਾ ਦੇ ਸਥਾਪਿਤ ਹੋ ਜਾਣ ਅਤੇ ਵਿਰੋਧੀ ਵਿਚਾਰਧਾਰਾ ਉੱਪਰ ਫੈਸਲਾਕੁਨ ਜਿੱਤ ਹਾਸਿਲ ਕਰ ਲੈਣ ਬਾਅਦ ਬਹੁਤ ਸਾਰੇ ਯਤਨਾਂ, ਤਜ਼ਰਬਿਆਂ ਅਤੇ ਸਫਲਤਾਵਾਂ ਦਾ ਨਿਚੋੜ ਕੱਢਣ ਤੋਂ ਬਾਅਦ ਹੀ ਅਮਲ ਦੇ ਠੋਸ ਰੂਪ ਅਤੇ ਰਸਤੇ ਹੋਂਦ ਵਿੱਚ ਆਉਂਦੇ ਹਨ। ਕੁਦਰਤ, ਪ੍ਰਯੋਗਸ਼ਾਲਾ ਅਤੇ ਸਮਾਜ ਵਿੱਚ ਪ੍ਰਯੋਗ ਕਦੇ ਵੀ ਭੁੱਲਾਂ-ਗਲਤੀਆਂ ਤੋਂ ਰਹਿਤ ਨਹੀਂ  ਹੋ ਸਕਦੇ ਅਤੇ ਸਮਾਜ ਵਿੱਚ ਤਾਂ ਇਹਨਾਂ ਦੀ ਸੰਭਾਵਨਾ ਵਧੇਰੇ ਹੁੰਦੀ ਹੈ। ਇਤਿਹਾਸ ਦੀ ਇਸ ਕੌੜੀ ਸੱਚਾਈ ਦਾ ਇੱਕਦਮ ਤਰਕਸੰਗਤ ਅਧਾਰ ਹੈ ਅੱਜ ਜਦੋਂ ਮਜ਼ਦੂਰ ਇਨਕਲਾਬ ਦੇ ਹਿਰਾਵਲ ਦਸਤਿਆਂ ਦੇ ਕੋਲ ਸਮਾਜਵਾਦ ਦੇ ਅਧੀਨ ਜਮਾਤੀ ਸੰਘਰਸ਼ ਨੂੰ ਜ਼ਾਰੀ ਰੱਖਣ ਦੇ ਰੂਪਾਂ ਦੀ ਸਭ ਤੋਂ ਵਧੇਰੇ ਤਰਤੀਬਬੱਧ ਸਮਝਦਾਰੀ ਮੌਜੂਦ ਹੈ, ਪ੍ਰੋਲੇਤਾਰੀ ਕੋਲ ਕੋਈ ਵੀ ਸਮਾਜਵਾਦੀ ਰਾਜ ਬਾਕੀ ਨਹੀਂ ਰਿਹਾ ਹੈ।

ਸਮਾਜਵਾਦੀ ਤਬਦੀਲੀ ਦੀ ਬੁਨਿਆਦੀ ਸਿਧਾਂਤਕ ਸਮਝਦਾਰੀ ਮਜ਼ਦੂਰ ਜਮਾਤ ਨੇ ਨਿਰੰਤਰ ਪ੍ਰਯੋਗਾਂ ਤੋਂ ਬਾਅਦ, ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਤੱਕ ਦੀ ਯਾਤਰਾ ਤੈਅ ਕਰਕੇ ਅਤੇ ਨਾਲ ਹੀ ਆਪਣੇ ਸਾਰੇ ਕਿਲਿਆਂ ਨੂੰ ਗੁਆ ਕੇ ਪ੍ਰਾਪਤ ਕੀਤੀ ਹੈ। ਇਥੋਂ ਤੱਕ ਕਿ ਉਸ ਦੇ ਅੰਤਿਮ ਕਿਲੇ ਉੱਪਰ ਵੀ ਕੁਝ ਸਮੇਂ ਵਾਸਤੇ ਬੁਰਜੂਆਜ਼ੀ ਦਾ ਝੰਡਾ ਲਹਿਰਾਉਣ ਲੱਗਾ ਹੈ। ਸੰਸਾਰ ਇਤਿਹਾਸ ਨੇ ਇੱਕ ਵਾਰ ਫਿਰ ਸਿੱਧ ਕੀਤਾ ਹੈ ਕਿ ਉਹ ਮਹਾਨ ਮਹਾਂਕਾਵਿਕ ਤਰਾਸਦੀਆਂ ਦਾ ਰਚਣਹਾਰਾ ਹੈ। ਸਭ ਤੋਂ ਵੱਡਾ ਮਹਾਂਕਵੀ ਉਹੀ ਹੈ।

ਕਹਿਣ ਦੀ ਜ਼ਰੂਰਤ ਨਹੀਂ ਕਿ ਇਤਿਹਾਸ ਦੇ ਰੰਗ ਮੰਚ ਦੀਆਂ ਬਾਹਰਮੁਖੀ ਸੀਮਾਵਾਂ-ਸਮੱਸਿਆਵਾਂ ਦੇ ਨਾਲ ਹੀ ਸੰਸਾਰ ਮਜ਼ਦੂਰ ਜਮਾਤ ਦੇ ਮਹਾਨ ਨੇਤਾਵਾਂ ਅਤੇ ਪਾਰਟੀਆਂ ਤੋਂ ਕੁਝ ਗਲਤੀਆਂ ਵੀ ਹੋਈਆਂ ਅਤੇ ਪੂੰਜੀਵਾਦੀ ਮੁੜ ਬਹਾਲੀ ਵਿੱਚ ਇਹਨਾਂ ਅੰਤਰ ਮੁਖੀ ਤੱਤਾਂ ਦੀ ਵੀ ਮਹੱਤਵਪੂਰਨ ਭੂਮਿਕਾ ਰਹੀ। ਖਾਸ ਕਰਕੇ ਸਮਾਜਵਾਦੀ ਤਬਦੀਲੀ ਦੇ ਬੁਨਿਆਦੀ ਖਾਸੇ ਅਤੇ ਸਮੱਸਿਆਵਾਂ ਨੂੰ ਸਮਝਣ ਵਿੱਚ ਸਟਾਲਿਨ ਦੀਆਂ ਕੁਝ ਗੰਭੀਰ ਭੁੱਲਾਂ ਨੇ ਅਤੇ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਯੁੱਗ ਪਲਟਾਊ ਵਿਚਾਰਾਂ ਦੇ ਸਿਰਜਕ ਮਾਓ ਦੁਆਰਾ ਵੀ ਕੌਮੀ ਕੌਮਾਂਤਰੀ ਪੱਧਰ 'ਤੇ ਵਿਚਾਰਧਾਰਕ ਸੰਘਰਸ਼ ਚਲਾਉਣ ਵਿੱਚ ਹੋਈ ਦੇਰੀ ਅਤੇ ਇੱਕ ਹੱਦ ਤੱਕ ਦੁਸ਼ਮਨ ਜਮਾਤਾਂ ਪ੍ਰਤੀ ਨਰਮੀ ਵਰਤਣ ਦੀਆਂ ਕੁਝ ਗਲਤੀਆਂ ਦੀ ਪੂੰਜੀਵਾਦੀ ਮੁੜ ਬਹਾਲੀ ਦੇ ਅੰਤਰਮੁਖੀ ਤੱਤਾਂ ਦੇ ਰੂਪ ਵਿੱਚ ਅਹਿਮ ਭੂਮਿਕਾ ਰਹੀ ਹੈ। ਲੇਕਿਨ ਮਹੱਤਵਪੂਰਨ ਗੱਲ ਇਹ ਹੈ ਕਿ ਮੁੱਖ ਤੌਰ ਤੇ ਇਹ ਗਲਤੀਆਂ ਜਮਾਤੀ ਸੰਘਰਸ਼ ਦੀ ਨੀਤੀ ਅਤੇ ਯੁੱਧਨੀਤੀ ਤੈਅ ਕਰਨ ਵਿਚ, ਸਾਮਰਾਜਵਾਦ ਅਤੇ ਪੂੰਜੀਵਾਦ ਦੇ ਕੁਚੱਕਰਾਂ, ਸਾਜਿਸ਼ਾਂ ਅਤੇ ਗੁੰਝਲਦਾਰ ਰੂਪਾਂ ਨੂੰ ਸਮਝਣ ਦੇ ਦੌਰਾਨ ਇੱਕ ਵਿਗਆਨਿਕ ਤੋਂ ਹੋਈਆਂ ਗਲਤੀਆਂ ਸਨ। ਇਹਨਾਂ ਵਿਚੋਂ ਕੁਝ ਗਲਤੀਆਂ ਤੋਂ ਇਤਿਹਾਸ ਦੀਆਂ ਬਾਹਰਮੁਖੀ ਸੀਮਾਵਾਂ ਕਾਰਨ ਬਚਣਾ ਮੁਸ਼ਕਿਲ ਸੀ ਪਰ ਕੁਝ ਅਜਿਹੀਆਂ ਗਲਤੀਆਂ ਹੁੰਦੀਆਂ ਹੀ ਹਨ, ਜਿਹਨਾਂ ਬਾਰੇ ਭਵਿੱਖ ਵਿੱਚ ਕੀਤੀ ਜਾਣ ਵਾਲੀ ਕੋਈ ਵੀ ਪੜਚੋਲ ਜਾਂ ਮੁੜ ਵਿਚਾਰ ਦੱਸਦੀ ਹੈ ਕਿ ਉਹਨਾਂ ਤੋਂ ਬਚਿਆ ਜਾ ਸਕਦਾ ਸੀ। ਸਮਾਜਵਾਦੀ ਪ੍ਰਯੋਗਾਂ ਦੇ ਦੌਰਾਨ ਹੋਈਆਂ ਇਹਨਾਂ ਗਲਤੀਆਂ ਦੀ ਸਮੀਖਿਆ, ਵਖਰੇ ਤੌਰ ਤੇ, ਕਾਫੀ ਵਿਸਥਾਰ ਦੀ ਮੰਗ ਕਰਦੀ ਹੈ। ਇੱਥੇ ਫਿਲਹਾਲ ਅਸੀਂ ਇਸ ਚਰਚਾ ਨੂੰ ਮੁਲਤਵੀ ਕਰਦੇ ਅੱਗੇ-ਅੱਗੇ ਵਧਦੇ ਹਾਂ।

ਦੋ ਜਮਾਤਾਂ ਵਿੱਚ ਜਾਰੀ ਜਮਾਤੀ ਸੰਘਰਸ਼ ਦਾ ਸਭ ਤੋਂ ਪ੍ਰਮੁਖ ਬੁਨਿਆਦੀ ਤੱਤ ਵਿਚਾਰਧਾਰਾ ਦਾ ਸੰਘਰਸ਼ ਹੈ। ਇਸ ਸੰਘਰਸ਼ ਵਿੱਚ ਹਾਰ ਜਿੱਤ ਦਾ ਫੈਸਲਾ ਹੁੰਦੇ ਹੀ ਭਵਿੱਖ ਦੀ ਇਹ ਦਿਸ਼ਾ ਵੀ ਤੈਅ ਹੋ ਜਾਂਦੀ ਹੈ ਕਿ ਜਿੱਤ ਨਿਸ਼ਚਿਤ ਹੈ। ਵਿਚਾਰਧਾਰਕ ਸੰਘਰਸ਼ ਵਿੱਚ ਸ਼੍ਰੇਸ਼ਠਤਾ ਪ੍ਰਮਾਣਿਤ ਕਰਨਾ ਕਿਸੇ ਵੀ ਜਮਾਤ ਦੀ ਪਹਿਲੀ ਅਤੇ ਬੁਨਿਆਦੀ ਫੈਸਲਾਕੁਨ ਜਿੱਤ ਹੁੰਦੀ ਹੈ। ਕੁਝ ਦੇਸ਼ਾਂ ਵਿੱਚ ਕਿਸੇ ਸਮਾਜ ਪ੍ਰਬੰਧ ਦੀ ਹਾਰ ਦਾ ਅਰਥ ਉਸਦੀ ਮਾਰਗਦਰਸ਼ਕ ਵਿਚਾਰ-ਧਾਰਾ ਦੀ ਹਾਰ ਬਿਲਕੁਲ ਨਹੀਂ ਹੋ ਸਕਦਾ।

## ਵਿਚਾਰਧਾਰਾ ਦੇ ਖੇਤਰ ਵਿੱਚ ਅੱਜ ਵੀ ਸੁਰੱਖਿਅਤ ਹੈ ਮਜ਼ਦੂਰ ਜਮਾਤ ਦੀ ਜਿੱਤ

### ਉਹ ਜਿੱਤ ਕੇ ਜਿੱਤੇ ਨਹੀਂ ਅਸੀਂ ਹਾਰ ਕੇ ਹਾਰੇ ਨਹੀਂ

ਹਾਰ ਮਾਰਕਸਵਾਦ ਦੀ ਨਹੀਂ ਹੋਈ ਹੈ ਇਸਦਾ ਸਭ ਤੋਂ ਪ੍ਰਤੱਖ ਪ੍ਰਮਾਣ ਤਾਂ ਪੂੰਜੀਵਾਦੀ ਸਿਧਾਂਤਕਾਰਾ ਦੇ ਤੇਵਰ ਅਤੇ ਅੰਦਾਜ਼ ਹੀ ਹਨ। ਕਮਿਊਨਿਜ਼ਮ ਦਾ ਹਊਆ ਉਹਨਾਂ ਨੂੰ ਅੱਜ ਵੀ ਸਤਾ ਰਿਹਾ ਹੈ ਅਤੇ ਸੰਸਾਰ ਪੂੰਜੀਵਾਦ ਦੇ ਸੰਕਟ ਦੇ ਰੂਪ ਵਿਚ ਆਉਣ ਵਾਲੇ ਅਣਕਿਆਸੇ ਬਦਲਾਅ ਉਹਨਾਂ ਨੂੰ ਜ਼ਿਆਦਾ ਤੋਂ ਜ਼ਿਆਦਾ ਬੌਂਦਲਾ ਰਹੇ ਹਨ। ਮਾਰਕਸਵਾਦ ਦੀ ਮੌਤ ਦਾ ਐਲਾਨ ਕਰਨ ਤੋਂ ਬਾਅਦ ਵੀ ਪੂਰੀ ਦੁਨੀਆਂ ਦੇ ਸਾਰੇ ਬੁਰਜੂਆ "ਥਿੰਕ ਟੈਂਕ" ਲਗਾਤਾਰ ਮਾਰਕਸਵਾਦ ਦੇ ਖਿਲਾਫ ਹੀ ਸਭ ਤੋਂ ਵਧੇਰੇ ਲਿਖ ਰਹੇ ਹਨ। ਸਕਾਰਾਤਮਕ ਰੂਪ ਵਿੱਚ ਸਿਆਸਤ ਤੋਂ ਲੈ ਕੇ ਸੱਭਿਆਚਾਰ ਤੱਕ ਦੇ ਖੇਤਰ ਵਿੱਚ ਉਹ ਜੋ ਵੀ ਸਿਧਾਂਤ ਖੋਜ ਰਹੇ ਹਨ, ਉਹ ਜਾਂ ਤਾਂ ਅਤੀਤ ਦੇ ਸਿਧਾਂਤਾਂ ਦੀ ਹੀ ਨਕਲੀ ਮਖੌਲੀਆ ਪੈਰੋਡੀ ਹੈ ਜਾਂ ਨਿਰਾਸ਼ਾ, ਹਨੇਰੇ ਅਤੇ 'ਅੰਤ ਦੇ ਦਰਸ਼ਨ' ਦਾ ਸਿਧਾਂਤ। ਕੋਈ ਇਤਿਹਾਸ ਦੇ ਅੰਤ ਦੀ ਗੱਲ ਕਰ ਰਿਹਾ ਹੈ ਤਾਂ ਕੋਈ ਵਿਗਿਆਨ ਦੇ। ਕੋਈ ਵਿਚਾਰਧਾਰਾ ਦੇ ਅੰਤ ਦੀ ਗੱਲ ਕਰ ਰਿਹਾ ਤਾਂ ਕੋਈ ਕਵਿਤਾ ਅਤੇ ਨਾਵਲ ਦੇ। ਤੱਤ ਰੂਪ ਵਿੱਚ ਇਹ ਬੁਰਜੂਆਜ਼ੀ ਦੇ ਆਪਣੇ ਅੰਤ ਦੀ ਉਹ ਕੰਬਾ ਦੇਣ ਵਾਲੀ ਸ਼ੰਕਾ ਹੈ ਜਿਸਨੂੰ ਉਹ ਲਗਾਤਾਰ ਪੂਰੀ ਦੁਨੀਆਂ ਉਪਰ ਥੋਪ ਕੇ ਵਿਚਾਰਾਂ ਦੀ ਦੁਨੀਆਂ ਵਿੱਚ ਸੁੱਟ ਰਹੀ ਹੈ।

ਅੱਜ ਭਾਵੇਂ ਉਹ ਮਾਰਕਸਵਾਦ ਦਾ ਮੁਖੌਟਾ ਪਹਿਨੇ ਹੋਏ ਡੈਂਗਪੰਥੀ ਸੋਧਵਾਦੀ ਹੋਣ, ਪੱਛਮ ਦੇ ਨਵੇਂ ਖੱਬੇ ਪੱਖੀ ਅਤੇ ਸਮਾਜਿਕ ਜਮੂਹਰੀ ਹੋਣ ਜਾਂ ਜਮਹੂਰੀਅਤ ਅਤੇ ਆਜ਼ਾਦੀ ਦੀ ਗਲਾ ਪਾੜ ਕੇ ਦੁਹਾਈ ਦੇਣ ਵਾਲੇ ਕਿਸੇ ਵੀ ਰੰਗਰੂਪ ਦੇ ਬੁਰਜੂਆ ਬੁੱਧੀਜੀਵੀ ਹੋਣ, ਉਹਨਾਂ ਦੇ ਮਾਰਕਸਵਾਦ ਵਿਰੋਧੀ ਸਾਰੇ ਤਰਕ ਦਹਾਕਿਆਂ ਪੁਰਾਣੇ ਜਾਂ ਇੱਥੋਂ ਤੱਕ ਕਿ ਸੌ ਸਾਲ ਤੋਂ ਵੀ ਵਧੇਰੇ ਪੁਰਾਣੇ ਹਨ ਜਿਹਨਾਂ ਦਾ ਮੂੰਹਤੋੜ ਉੱਤਰ ਮਾਰਕਸਵਾਦ ਉਸੇ ਸਮੇਂ ਦੇ ਚੁੱਕਿਆ ਹੈ। ਜਮਾਤੀ ਸੰਘਰਸ਼ ਅਤੇ ਖਾਸ ਕਰਕੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਵਿਰੁੱਧ ਮਾਰਕਸਵਾਦ ਵਿਰੋਧੀਆਂ ਦੀਆਂ ਮੰਡਲੀਆਂ ਸਮਾਜਵਾਦ ਦੀਆਂ ਪਿਛਲੀਆਂ ਅਸਫਲਤਾਵਾਂ ਦਾ ਸਬੂਤ ਪੇਸ਼ ਕਰਦੇ ਹੋਏ ਜਦ ਇਸ ਦੇ ਕਾਰਨਾਂ ਦੀ ਤਲਾਸ਼ ਸਿਧਾਂਤਿਕ ਆਧਾਰ ਦੀ ਕਮਜ਼ੋਰੀ ਜਾਂ ਗਲਤੀ ਵਿੱਚ ਕਰਨ ਲਗਦੀਆਂ ਹਨ ਤਾਂ ਉਹਨਾਂ ਦੇ ਤਰਕ ਨਾ ਸਿਰਫ ਕਾਊਟਸਕੀ, ਟਰਾਟਸਕੀ, ਖਰੁਸ਼ਚੇਵ ਜਾਂ ਅਲਬਰਾਊਡਰ ਦੇ ਤਰਕ ਹੁੰਦੇ ਹਨ। (ਹਾਲਾਂਕਿ ਇਹਨਾਂ ਵਿੱਚ ਵੀ ਸਭ ਤੋਂ ਵਧੇਰੇ ਬੁਨਿਆਦੀ ਕਾਊਟਸਕੀ ਦੇ ਹੀ ਤਰਕ ਸਨ, ਜੋ ਬਾਅਦ ਵਿੱਚ ਨਵੇਂ-ਨਵੇਂ ਰੂਪਾਂ ਵਿੱਚ ਪੇਸ਼ ਹੁੰਦੇ ਰਹੇ), ਸਗੋਂ ਉਸ ਤੋਂ ਵੀ ਪਿੱਛੇ ਲਾਸਾਲ ਅਤੇ ਬਾਕੂਨਿਨ ਦੇ, ਪਰੂਦੋਂ ਅਤੇ ਡੂਹਰਿੰਗ ਦੇ ਤਰਕ ਹੁੰਦੇ ਹਨ। ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਵਿਰੁੱਧ ਲਗਾਏ

ਜਾਣ ਵਾਲੇ ਸਰਵ ਸੱਤਾਵਾਦ ਦੇ ਅਰੋਪ ਅਤੇ ਛਾਤੀ ਕੁੱਟ-ਕੁੱਟ ਕੇ 'ਜਮਹੂਰੀਅਤ' ਦੇ ਪਾਏ ਜਾਣ ਵਾਲੇ ਵੈਣਾਂ ਦੇ ਪਿੱਛੇ ਦਿੱਤੇ ਜਾਣ ਵਾਲੇ ਸਾਰੇ ਤਰਕ ਗੋਥਾ ਪ੍ਰੋਗਰਾਮ ਅਤੇ ਦੂਜੀ ਇੰਟਰਨੈਸ਼ਨਲ ਦੇ ਗੱਦਾਰਾਂ ਦੇ ਤਰਕਾਂ ਤੋਂ ਨਵਾਂ ਕੁਝ ਵੀ ਨਹੀਂ ਕਹਿੰਦੇ। ਦਰਸ਼ਨ, ਸਹੁਜਸ਼ਾਸਤਰ ਅਤੇ ਰਾਜਨੀਤਿਕ ਅਰਥਸ਼ਾਸਤਰ ਦੇ ਖੇਤਰ ਵਿੱਚ ਵੀ ਪੂਰੀ ਤਰ੍ਹਾਂ ਇਹੋ ਸਥਿਤੀ ਬਣੀ ਹੋਈ ਹੈ।

ਸੋਧਵਾਦ ਅਤੇ ਪੂੰਜੀਵਾਦ, ਵਿਗਿਆਨ ਅਤੇ ਤਰਕ ਨੂੰ ਅੱਗੇ ਰੱਖ ਕੇ ਅੱਜ ਵੀ ਮਾਰਕਸਵਾਦ ਦੇ ਵਿਰੁੱਧ ਵਿਚਾਰਧਾਰਕ ਸੰਘਰਸ਼ ਵਿੱਚ ਨਹੀਂ ਉੱਤਰ ਸਕਦੇ। ਸਿਰਫ ਤੱਥਾਂ ਦੀ ਭੰਨ ਤੋੜ ਕਰਕੇ ਜਾਂ ਲੁਕੋ ਕੇ, ਝੂਠ-ਫਰੇਬ ਅਤੇ ਅਫਵਾਹਾਂ ਦਾ ਸਹਾਰਾ ਲੈ ਕੇ ਅਤੇ ਬੁਨਿਆਦੀ ਸਿਧਾਂਤਕ ਮੁੱਦਿਆਂ ਤੋਂ ਕਤਰਾਕੇ ਹੀ ਉਹ ਲੜਾਈ ਦੇ ਮੈਦਾਨ ਵਿੱਚ ਆ ਸਕਦੇ ਹਨ।

ਕੀ ਬੁਰਜੂਆ ਸਿਧਾਂਤਕਾਰ ਅਤੇ ਪ੍ਰਚਾਰਤੰਤਰ ਕਦੇ ਵੀ ਇਹੇ ਦੱਸਦੇ ਹਨ ਕਿ ਪੂੰਜੀਵਾਦੀ ਸਮਾਜ ਦੇ ਆਰਥਿਕ ਸੰਬੰਧਾਂ ਦਾ ਵਿਸਤ੍ਰਿਤ ਵਿਸ਼ਲੇਸ਼ਣ ਪੇਸ਼ ਕਰਦੇ ਹੋਏ ਮਾਰਕਸ ਨੇ ਉਸਦੀ ਜੋ ਸਰਵਪੱਖੀ ਅਲੋਚਨਾ ਪੇਸ਼ ਕੀਤੀ ਸੀ ਅਤੇ ਪੂਰੇ ਮਨੁੱਖੀ ਇਤਿਹਾਸ ਦੇ ਅਤੀਤ ਅਤੇ ਵਿਕਾਸ ਦੀ ਦਿਸ਼ਾ ਨੂੰ ਠੋਸ ਸਬੂਤਾਂ-ਤਰਕਾਂ ਸਹਿਤ ਦੱਸਦੇ ਹੋਏ ਪੂੰਜੀਵਾਦ ਦੇ ਅਟੱਲ ਪਤਣ ਅਤੇ ਇਸ ਦੇ ਗਰਭ 'ਚੋਂ ਸਮਾਜਵਾਦ ਦੇ ਜਨਮ ਦੀ ਜੋ ਭਵਿੱਖਬਾਣੀ ਕੀਤੀ ਸੀ, ਉਸਦੇ ਬੁਨਿਆਦੀ ਤਰਕਾਂ ਵਿੱਚ ਗਲਤੀ ਕਮਜ਼ੋਰੀ ਜਾਂ ਵਿਰੋਧਾਭਾਸ ਕੀ ਹੈ ? ਜਮਾਤ ਅਤੇ ਰਾਜ, ਸਮਾਜਿਕ ਵਿਕਾਸ ਦੇ ਇੱਕ ਖਾਸ ਦੌਰ ਵਿੱਚ ਪੈਦਾ ਹੋਈਆਂ ਨਿਸ਼ਚਿਤ ਇਤਿਹਾਸਕ ਸ਼੍ਰੇਣੀਆਂ (Categories) ਹਨ ਅਤੇ ਹਰ ਇਤਿਹਾਸਕ ਸ਼੍ਰੇਣੀ ਦੇ ਵਾਂਗ ਵਿਕਾਸ ਦੀ ਪ੍ਰੀਕਿਆ ਵਿੱਚ ਅੰਤ ਨੂੰ ਇਹਨਾਂ ਨੇ ਵੀ ਖਤਮ ਹੋਣਾ ਹੀ ਹੈ। ਕੀ ਪੂੰਜੀਵਾਦੀ ਵਿਚਾਰਕ ਇਹ ਦੱਸਦੇ ਹਨ ਕਿ ਜਮਾਤ ਅਤੇ ਰਾਜ ਦਾ ਖਾਤਮਾ ਕਦੋਂ ਅਤੇ ਕਿਵੇਂ ਹੋਵੇਗਾ ਅਤੇ ਇਸ ਦੀ ਥਾਂ ਕਿਹੜੀਆਂ ਸ਼੍ਰੇਣੀਆਂ (Categories) ਲੈਣਗੀਆਂ ? ਪੂੰਜੀਵਾਦੀ ਉਤਪਾਦਨ ਪ੍ਰਣਾਲੀ ਦੇ ਜਿਹਨਾਂ ਲਾ ਇਲਾਜ ਰੋਗਾਂ ਦੇ ਗੰਭੀਰ ਹੁੰਦੇ ਜਾਣ ਦੀ ਭਵਿੱਖਬਾਣੀ ਮਾਰਕਸਵਾਦ ਨੇ ਸ਼ੁਰੂ ਵਿੱਚ ਹੀ ਕੀਤੀ ਸੀ ਅਤੇ ਆਪਣੇ ਵਿਕਸਿਤ ਹੁੰਦੇ ਜਾਣ ਦੇ ਨਾਲ ਜਿਹਨਾਂ ਦੇ ਵੱਖ-ਵੱਖ ਰੂਪਾਂ ਦੀ ਜ਼ਿਆਦਾ ਤੋਂ ਜ਼ਿਆਦਾ ਪਹਿਚਾਣ ਕੀਤੀ ਸੀ ਅਤੇ ਜੋ ਅਸਾਧ ਰੋਗ ਸੰਸਾਰ ਪੂੰਜੀਵਾਦ ਦੇ ਲਈ ਚੱਕਰੀ ਕ੍ਰਮ ਵਿੱਚ ਆਉਣ ਵਾਲੇ ਸੰਕਟਾਂ ਦੀ ਬਜਾਏ ਅੱਜ ਢਾਂਚਾਗਤ ਸੰਕਟ ਦਾ ਰੂਪ ਲੈ ਚੁੱਕਾ ਹੈ, ਇਹਨਾਂ ਦਾ ਕੀ ਹੱਲ ਹੈ ? ਗੋਰਬਾਚੋਵ ਦੇ 'ਮਨੁੱਖੀ ਚਿਹਰੇ ਵਾਲੇ ਸਮਾਜਵਾਦ' ਦੇ ਬਜ਼ਾਰ ਅਰਥਚਾਰੇ ਅਤੇ ਸੰਸਾਰ ਪੂੰਜੀਵਾਦ ਵਿੱਚ ਸਮੋ ਜਾਣ ਤੋਂ ਬਾਅਦ ਰੂਸ ਅਤੇ ਪੂਰਬੀ ਯੂਰਪ ਦੀ ਜਨਤਾ ਨੂੰ ਕੀ ਹਾਸਲ ਹੋਇਆ ? ਅੰਤ ਨੂੰ ਉਸਦਾ ਹਸ਼ਰ ਪੱਛਮੀ, ਖੁੱਲੇ, ਬਜ਼ਾਰ ਪੂੰਜੀਵਾਦ ਦੇ ਰੂਪ ਵਿੱਚ ਕਿਉਂ ਸਾਹਮਣੇ ਆਇਆ ? ਬਜ਼ਾਰ ਸਮਾਜਵਾਦ ਕੀ ਤੱਤ ਰੂਪ ਵਿੱਚ ਪੂੰਜੀਵਾਦ ਹੀ ਨਹੀਂ ਸੀ ? ਠੰਡੀ ਜੰਗ ਦੀ ਸਮਾਪਤੀ ਦੇ ਐਲਾਨ ਤੋਂ ਬਾਅਦ ਦੁਨੀਆਂ ਦੀਆਂ ਸਾਮਰਾਜੀ ਤਾਕਤਾਂ-ਜਪਾਨ,ਜਰਮਨੀ ਅਤੇ ਅਮਰੀਕਾ ਦੇ

ਇਰਦ -ਗਿਰਦ ਬਣਦਾ ਨਵਾਂ ਧਰੁਵੀਕਰਨ, ਤਿੱਖਾ ਹੁੰਦਾ ਵਪਾਰ ਯੁੱਧ ਅਤੇ ਤੇਜ਼ੀ ਨਾਲ ਤਿੱਖੀਆਂ ਹੋ ਰਹੀਆਂ ਵਿਰੋਧਤਾਈਆਂ ਕੀ ਇਸ ਸੱਚਾਈ ਨੂੰ ਸਾਬਤ ਨਹੀਂ ਕਰਦੇ ਕਿ ਅੰਤਰ ਸਾਮਰਾਜੀ ਮੁਕਾਬਲੇ ਅਤੇ ਮਜ਼ਦੂਰ ਇਨਕਲਾਬਾਂ ਦਾ ਇੱਕ ਨਵਾਂ ਦੌਰ ਸ਼ੁਰੂ ਹੋ ਰਿਹਾ ਹੈ ਅਤੇ ਇਹ ਕਿ ਕੀ 'ਸਰਵਵਿਆਪੀ ਮਾਨਵੀ ਮੁੱਲਾਂ ਦੀ ਸਰਵਪ੍ਰਮੁੱਖਤਾ ਤੋਂ ਸੰਸਾਰ ਰਾਜਨੀਤੀ ਦੇ ਨਿਰਦੇਸ਼ਿਤ ਹੋਣ ਦੇ ਦਾਅਵੇ ਇੱਕ ਦਮ ਥੋਥੇ ਸਾਬਤ ਹੋ ਚੁੱਕੇ ਹਨ ? ਬੁਰਜੂਆ ਬੁੱਧੀਜੀਵੀ ਅਤੇ ਤਰ੍ਹਾਂ ਤਰ੍ਹਾਂ ਦੇ "ਖੱਬੇ ਪੱਖੀ ਮੁਕਤ ਚਿੰਤਕ" ਬਦਲਦੀ ਦੁਨੀਆਂ ਦੀਆਂ ਸੱਚਾਈਆਂ ਦੇ ਮੱਦੇਨਜ਼ਰ ਲੈਨਿਨ ਦੀਆਂ ਸਾਮਰਾਜ ਸੰਬੰਧੀ ਬੁਨਿਆਦੀ ਸਿੱਖਿਆਵਾਂ ਦੇ ਪੁਰਾਣੇ ਹੋ ਜਾਣ ਜਾਂ ਗਲਤ ਸਾਬਤ ਹੁੰਦੇ ਜਾਣ ਦੀ ਰੱਟ ਲਗਾਉਂਦੇ ਰਹਿੰਦੇ ਹਨ ਪਰ ਉਹ ਇਹ ਕਦੇ ਨਹੀਂ ਦੱਸਦੇ ਕਿ ਕੀ ਅੱਜ ਵਿੱਤੀ ਪੂੰਜੀ, ਸੰਸਾਰ ਵਿਆਪੀ ਅਜ਼ਾਰੇਦਾਰੀ ਅਤੇ ਸੰਸਾਰ ਮੰਡੀ ਉੱਪਰ ਕਬਜ਼ਾ ਕਰਨ ਲਈ ਉਹਨਾਂ ਵਿਚਕਾਰ ਆਪਸੀ ਮੁਕਾਬਲਾ ਖਤਮ ਹੋ ਚੁੱਕਾ ਹੈ ? ਕੀ ਸੰਸਾਰ ਪੱਧਰ ਉੱਤੇ ਵਾਧੂ ਮੁੱਲ ਹੜੱਪਣ ਲਈ ਗਲ਼ਾ ਕੱਟ ਮੁਕਾਬਲਾ ਅਤੇ ਯੁੱਧ ਦੀਆਂ ਸੰਭਾਵਨਾਵਾਂ ਸਮਾਪਤ ਹੋ ਚੁਕੀਆਂ ਹਨ ?

ਆਖਿਰ ਕੀ ਕਾਰਨ ਹੈ ਕਿ ਸਟਾਲਿਨ ਦੀ ਅਲੋਚਨਾ ਕਰਦੇ ਹੋਏ ਬੁਰਜੂਆ ਭਾੜੇ ਦੇ ਟੱਟੂ ਕਦੇ ਵੀ ਬੁਨਿਆਦੀ ਨੀਤੀਆਂ, ਸਿਧਾਂਤਾਂ ਦੀ ਅਤੇ ਉਸ ਦੌਰ ਦੇ, ਆਰਥਿਕ ਸਮਾਜਿਕ ਵਿਕਾਸ ਦੀਆਂ ਨੀਤੀਆਂ ਨਤੀਜਿਆਂ ਦੀ ਚਰਚਾ ਨਹੀਂ ਕਰਦੇ। ਇਸ ਦੀ ਜਗ੍ਹਾ ਉਹ ਸਿਰਫ ਸਟਾਲਿਨ ਦੀ 'ਤਾਨਾਸ਼ਾਹੀ ਅਤੇ ਦਮਨ' ਦੀ ਮਿਸਾਲਾਂ ਦੀ ਲਿਸਟ ਪੇਸ਼ ਕਰਦੇ ਹਨ। ਮਾਓ ਅਤੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਉੱਪਰ ਚਿੱਕੜ ਸੁੱਟਦੇ ਡੇਂਗਪੰਥੀ ਅਤੇ ਹੋਰ ਸੋਧਵਾਦੀ ਅਤੇ ਪੱਛਮੀ ਬੁੱਧੀਜੀਵੀ ਜਾਂ ਉਹਨਾਂ ਦੀ ਜੂਠ ਚੱਟਣ ਵਾਲੇ ਤੀਸਰੀ ਦੁਨੀਆਂ ਦੇ ਬੁਰਜੂਆ ਬੁੱਧੀਜੀਵੀ ਕਦੇ ਵੀ ਇਸ ਨੂੰ ਬਹਿਸ ਦਾ ਮੁੱਦਾ ਨਹੀਂ ਬਣਾਉਂਦੇ ਕਿ ਮਹਾਨ ਬਹਿਸ ਦੇ ਦੌਰਾਨ ਖਰੁਸ਼ਚੇਵੀ ਕਮਿਊਨਿਜ਼ਮ ਨੂੰ ਗਲਤ ਸਿੱਧ ਕਰਨ ਵਾਲੇ ਮਾਓ ਦੇ ਤਰਕ ਕਿੱਥੇ ਗਲਤ ਸਨ ? ਸੱਭਿਆਚਾਰਕ ਇਨਕਲਾਬ ਨੂੰ 'ਮਹਾਂ ਮੁਸੀਬਤ' ਐਲਾਨਦੇ ਹੋਏ ਸਿਰਫ ਵਧੀਕੀਆਂ ਅਤੇ ਅੱਤਿਆਚਾਰ ਦੀ ਚਰਚਾ ਦੇ ਕਿੱਸੇ ਸੁਣਾਏ ਜਾਂਦੇ ਹਨ। ਇਸ ਦੇ ਦਰਸ਼ਨ ਅਤੇ ਸਿਧਾਂਤ ਉੱਪਰ ਕੋਈ ਬਹਿਸ ਨਹੀਂ ਕੀਤੀ ਗਈ ਅਤੇ ਇਸ ਦੇ ਕਿਸੇ ਵੀ ਬੁਨਿਆਦੀ ਦਸਤਾਵੇਜ਼ ਦਾ ਜੁਆਬ ਦੇਣਾ ਤਾਂ ਦੂਰ, ਉਹਨਾਂ ਦਾ ਜ਼ਿਕਰ ਤੱਕ ਨਹੀਂ ਕੀਤਾ ਗਿਆ। ਅਜਿਹੇ ਸੈਂਕੜੇ ਹੋਰ ਉਦਾਹਰਣ ਦਿੱਤੇ ਜਾ ਸਕਦੇ ਹਨ ਜੋ ਦੱਸਦੇ ਹਨ ਕਿ ਪੂੰਜੀਵਾਦੀ ਸਿਧਾਂਤਕਾਰ ਅਤੇ ਬੁੱਧੀਜੀਵੀ ਅੱਜ ਆਪਣੀ ਸਮੁੱਚੀ ਬੌਧਿਕ ਉਰਜਾ ਲਗਾ ਕੇ ਅਤੇ ਵਿਆਪਕ ਬੁਰਜੂਆ ਪ੍ਰਚਾਰਤੰਤਰ ਦੀ ਸਮੁੱਚੀ ਤਾਕਤ ਨੂੰ ਝੋਕ ਕੇ ਸਿਰਫ ਝੂਠ, ਕਪਟ ਅਤੇ ਮੱਕਾਰੀ ਦੇ ਸਹਾਰੇ ਇਤਿਹਾਸ ਨੂੰ ਗਲਤ ਰੂਪ 'ਚ ਅਤੇ ਭੰਨ ਤੋੜ ਕੇ ਪੇਸ਼ ਕਰ ਰਹੇ ਹਨ। ਅੱਜ ਆਪਣੇ ਲਈ ਸਭ ਤੋਂ ਵਧੇਰੇ ਅਨੁਕੂਲ ਮਹੌਲ ਵਿੱਚ ਵੀ ਉਹ ਖੌਫਜ਼ਦਾ ਹਨ ਅਤੇ ਸੋਚ ਰਹੇ ਹਨ ਕਿ ਜੇਕਰ ਮਾਰਕਸਵਾਦੀ ਵਿਗਿਆਨ ਦਾ

ਤਰਕਸ਼ ਉਹ ਮਜ਼ਦੂਰ ਜਮਾਤ ਦੀ ਪਿੱਠ ਤੋ ਲਾਹ ਨਹੀਂ ਸੁੱਟਣਗੇ ਤਾਂ ਆਉਣ ਵਾਲੇ ਦਿਨਾਂ ਵਿੱਚ ਵਾਰ-ਵਾਰ ਮਿਹਨਤਕਸ਼ਾਂ ਦੀਆਂ ਫੌਜਾਂ ਉਹਨਾਂ ਦੇ ਕਿਲਿਆਂ ਨੂੰ ਤਹਿਸ ਨਹਿਸ ਕਰਦੀਆਂ ਰਹਿਣਗੀਆਂ। ਇਸੇ ਕਾਰਨ ਅੱਜ ਖੁਸ਼ੀ ਦੇ ਦਿਨਾਂ ਵਿੱਚ ਵੀ ਉਹਨਾਂ ਨੂੰ ਨੀਂਦ ਨਹੀਂ ਆਉਂਦੀ। ਕਮਿਊਨਿਜ਼ਮ ਦਾ ਹਊਆ ਅੱਜ ਵੀ ਉਹਨਾਂ ਨੂੰ ਡਰਾ ਰਿਹਾ ਹੈ। ਬੁਰਜੂਆ ਸੰਸਾਰ ਦੀਆਂ ਸਾਰੀਆਂ ਤਾਕਤਾਂ-ਬੁਸ਼,ਕੋਹਲ ਅਤੇ ਮੀਆਜ਼ਾਵਾ, ਮਿੱਤਰਾਂ ਅਤੇ ਮੇਜ਼ਰ, ਸਾਮਰਾਜੀ ਗਿਰੋਹਾਂ ਦੇ ਯੁੱਧ ਸਰਦਾਰ ਅਤੇ ਪਛੱੜੇ ਪੂੰਜੀਵਾਦੀ ਦੇਸ਼ਾਂ ਦੇ ਹਾਕਮ, ਘੋਰ ਸੱਜਪੱਖੀ ਅਤੇ ਉਦਾਰਵਾਦੀ ਸਮਾਜਿਕ ਜਮਹੂਰੀ ਅਤੇ ਡੈਂਗਪੰਥੀ ਸੋਧਵਾਦੀ ਪੁਰਾਣੇ ਬੁਰਜੂਆ ਪੁਰੋਹਿਤ ਅਤੇ ਯੇਲਤਸਿਨ ਜੇਹੇ ਨਵੇਂ ਮੁੱਲੇ, ਪੱਛਮ ਦੇ ਥਿੰਕਟੈਂਕ ਅਤੇ ਤੀਸਰੀ ਦੁਨੀਆਂ ਦੇ ਪੱਤਲ ਚੱਟੂ ਬੁਰਜੂਆ ਬੁੱਧੀਜੀਵੀ ਸਾਰੇ ਆਪਸੀ ਅੰਤਰਵਿਰੋਧੀ-ਮੱਤਭੇਦਾਂ ਦੇ ਬਾਵਜੂਦ ਕਮਿਊਨਿਜ਼ਮ ਦੀ ਆਤਮਿਕ-ਭੌਤਿਕ ਤਾਕਤ ਦੇ ਵਿਰੁੱਧ ਅੱਜ ਇੱਕ ਨਵਾਂ 'ਪਵਿੱਤਰ ਗੱਠਜੋੜ' ਬਣਾਈ ਬੈਠੇ ਹਨ। ਇਹੋ ਮਜ਼ਦੂਰ ਜਮਾਤ ਦੇ ਪੱਖ ਦੀ ਇਤਿਹਾਸਕ ਯੁੱਧਨੀਤਿਕ ਤਾਕਤ ਹੈ ਅਤੇ ਇਹੋ ਬੁਰਜੂਆ ਸੰਸਾਰ ਦੀ ਕਮਜ਼ੋਰੀ ਦਾ ਬੁਨਿਆਦੀ ਸੰਕੇਤ ਹੈ। ਇਹੋ ਸਾਡੇ ਆਸ਼ਾਵਾਦ ਦਾ ਯੁੱਧਨੀਤਿਕ ਸੋਮਾ ਹੈ ਅਤੇ ਬੁਰਜੂਆਵਾਂ ਦੀ ਨਿਰਾਸ਼ਾਭਰੀ ਬੇਚੈਨੀ ਦਾ ਕਾਰਨ ਵੀ ਇਹੋ ਹੈ।

## ਵਰਤਮਾਨ ਅਣਕਿਆਸੇ ਸੰਕਟ ਦੀਆਂ ਸੰਸਾਰ ਇਤਿਹਾਸਕ ਚੁਣੌਤੀਆਂ

**'ਅਸੀਂ ਸਮੇਂ ਦੇ ਯੁੱਧਬੰਦੀ ਹਾਂ, ਯੁੱਧ ਤਾਂ ਲੇਕਿਨ ਅਜੇ ਹਾਰੇ ਨਹੀਂ**

ਪੈਰਾਂ ਹੇਠ ਕੁਚਲੇ ਗਏ ਆਜ਼ਾਦੀ ਦੇ ਫੁੱਲ
ਅੱਜ ਨਸ਼ਟ ਹੋ ਗਏ ਹਨ
ਹਨ੍ਹੇਰੇ ਦੇ ਸਵਾਮੀ
ਰੌਸ਼ਨੀ ਦੀ ਦੁਨੀਆਂ ਦਾ ਖੌਫ ਵੇਖ
ਖੁਸ਼ ਹਨ
ਲੇਕਿਨ ਉਸ ਫੁੱਲ ਦੇ ਫਲ਼ ਨੇ
ਪਨਾਹ ਲਈ ਹੈ ਜਨਮ ਦੇਣ ਵਾਲ਼ੀ ਮਿੱਟੀ ਵਿੱਚ
ਮਾਂ ਦੇ ਗਰਭ ਵਿੱਚ
ਅੱਖਾਂ ਤੋਂ ਉਹਲੇ ਡੂੰਘੇ ਰੱਹਸ ਵਿੱਚ
ਅਜੀਬ ਉਸ ਕਣ ਨੇ ਆਪਣੇ ਆਪ ਨੂੰ ਜਿਉਂਦਾ ਰੱਖਿਆ ਹੈ,
ਮਿੱਟੀ ਉਸਨੂੰ ਤਾਕਤ ਦੇਵੇਗੀ, ਮਿੱਟੀ ਉਸ ਨੂੰ ਗਰਮੀ ਦੇਵੇਗੀ
ਉੱਗੇਗਾ ਉਹ ਇੱਕ ਨਵਾਂ ਜਨਮ ਲੈ ਕੇ
ਇੱਕ ਨਵੀਂ ਆਜ਼ਾਦੀ ਦਾ ਬੀਜ ਉਹ ਲਿਆਏਗਾ
ਪਾੜ ਦੇਵੇਗਾ ਬਰਫ ਦੀ ਚਾਦਰ ਦਾ ਵਿਸ਼ਾਲ ਰੁੱਖ
ਲਾਲ ਪੱਤਿਆਂ ਨੂੰ ਫੈਲਾਕੇ ਉਹ ਉੱਠੇਗਾ

ਦੁਨਿਆਂ ਨੂੰ ਰੌਸ਼ਨ ਕਰੇਗਾ
ਸਾਰੀ ਦੁਨੀਆਂ ਨੂੰ, ਜਨਤਾ ਨੂੰ
ਆਪਣੀ ਛਾਂ ਵਿੱਚ ਇਕੱਠਾ ਕਰੇਗਾ।

-ਲੈਨਿਨ

ਸੰਸਾਰ ਮਜ਼ਦੂਰ ਇਨਕਲਾਬ ਦੇ ਯੁੱਧਨੀਤਿਕ ਸੰਦਰਭਾਂ ਵਿੱਚ ਮੌਜੂਦ ਇਨਕਲਾਬੀ ਆਸ਼ਾਵਾਦ, ਆਤਮਵਿਸ਼ਵਾਸ਼ ਦੇ ਉਪਰੋਕਤ ਵਰਣਨ ਦੇ ਪਿੱਛੇ ਸਾਡਾ ਮਕਸਦ ਸਮਾਜਵਾਦੀ ਦੇਸ਼ਾਂ ਵਿੱਚ ਹੋਏ ਪਿਛਲਮੋੜਿਆ ਦੇ ਬਾਅਦ ਅਤੇ ਸੰਸਾਰ ਪੂੰਜੀਵਾਦ ਦੇ ਚੌਤਰਫੇ ਹਮਲੇ ਦੇ ਬਾਅਦ ਕੌਮਾਂਤਰੀ ਮਜ਼ਦੂਰ ਜ਼ਮਾਤ ਅਤੇ ਇਨਕਲਾਬੀ ਕਮਿਊਨਿਸਟਾਂ ਦੇ ਖੇਮੇ ਵਿੱਚ ਅੱਜ ਪੈਦਾ ਹੋਏ ਅਣਕਿਆਸੇ ਸੰਕਟ ਦੀ ਅਣਦੇਖੀ ਕਰਨਾ ਜਾਂ ਇਸਦੀਆਂ ਚੁਣੌਤੀਆਂ ਨੂੰ ਘੱਟ ਕਰਕੇ ਅੰਗਣਾ ਨਹੀਂ, ਬਲਕਿ ਉਸ ਨੂੰ ਸੰਸਾਰ-ਇਤਿਹਾਸਕ ਸੰਦਰਭਾਂ ਵਿੱਚ ਰੱਖ ਕੇ ਦੇਖਣਾ ਹੈ।

ਕਹਿਣ ਦੀ ਲੋੜ ਨਹੀਂ ਕਿ ਕੌਮਾਂਤਰੀ ਕਮਿਊਨਿਸਟ ਲਹਿਰ ਦੀਆਂ ਅੰਤਰਮੁਖੀ ਤਾਕਤਾਂ ਅੱਜ ਬਹੁਤ ਕਮਜ਼ੋਰ ਅਤੇ ਖਿੰਡੀਆਂ ਹੋਈਆਂ ਹਨ। ਉਹ ਵਰਤਮਾਨ ਸਮੇਂ ਸੰਕਟ ਦੇ ਜਿਸ ਦੌਰ ਵਿੱਚੋਂ ਗੁਜ਼ਰ ਰਹੀਆਂ ਹਨ, ਪਹਿਲੀ ਇੰਟਰਨੈਸ਼ਨਲ ਦੀ ਸਥਾਪਨਾ ਤੋਂ ਲੈ ਕੇ ਅੱਜ ਤੱਕ ਦੀ ਸੰਸਾਰ ਮਜ਼ਦੂਰ ਲਹਿਰ ਦੇ ਇਤਿਹਾਸ ਵਿੱਚ ਅਜਿਹਾ ਸੰਕਟ ਪਹਿਲਾਂ ਕਦੇ ਨਹੀਂ ਸੀ ਦੇਖਿਆ ਗਿਆ। ਚੀਨ ਵਿੱਚ ਮਾਓ ਦੀ ਮੌਤ ਤੋਂ ਬਾਅਦ ਉਲਟ ਇਨਕਲਾਬੀ ਰਾਜਪਲਟੇ ਦੇ ਬਾਅਦ ਹੀ ਸਮਾਜਵਾਦ ਦੇ ਅੰਤਿਮ ਕਿਲੇ ਦੀ ਹੋਂਦ ਵੀ ਸਮਾਪਤ ਹੋ ਚੁੱਕੀ ਸੀ। ਪੂਰਬੀ ਯੂਰਪ ਅਤੇ ਸੋਵੀਅਤ ਸੰਘ ਦੇ ਸੋਧਵਾਦੀ ਕੁਲੀਨਤੰਤਰਿਕ ਰਾਜਾਂ ਦੇ ਪਤਣ ਅਤੇ ਰਾਜਕੀ ਇਜਾਰੇਦਾਰ ਪੂੰਜੀਵਾਦੀ ਸਮਾਜਿਕ-ਆਰਥਿਕ ਸੰਰਚਨਾ ਦੇ ਵਿਖੰਡਨ ਨੂੰ ਸਮਾਜਵਾਦ ਦੇ ਮੱਥੇ ਮੜ੍ਹਦੇ ਹੋਏ ਅਤੇ ਖਰੁਸ਼ਚੋਵ ਦੇ ਸਮੇਂ ਤੋਂ ਪੈਦਾ ਹੋ ਕੇ ਗੋਰਬਾਚੋਵ ਦੇ ਸਮੇਂ ਤੱਕ ਸਿਖਰ ਬਿੰਦੂ ਤੱਕ ਪਹੁੰਚਣ ਵਾਲ਼ੀ ਖੜੋਤ ਅਤੇ ਸੰਕਟ ਲਈ ਸਟਾਲਿਨ ਨੂੰ, ਇੱਥੋਂ ਤੱਕ ਕਿ ਲੈਨਿਨ ਨੂੰ ਅਤੇ ਫਿਰ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਅਤੇ ਪੂਰੇ ਮਾਰਕਸਵਾਦੀ ਵਿਗਿਆਨ ਨੂੰ ਜਿਮੇਵਾਰ ਠਹਿਰਉਂਦੇ ਹੋਏ, ਦੁਨੀਆਂ ਭਰ ਦੇ ਬੁਰਜੂਆ ਪ੍ਰਚਾਰਕਾਂ ਨੇ ਭੰਡੀ ਪ੍ਰਚਾਰ ਦੀ ਜੋ ਮੁਹਿੰਮ ਚਲਾ ਰੱਖੀ ਹੈ, ਉਸਦਾ ਸੰਸਾਰ ਦੇ ਆਮ ਮਿਹਨਤਕਸ਼ ਲੋਕਾਂ ਉੱਪਰ ਵੀ ਕਾਫੀ ਪ੍ਰਭਾਵ ਪਿਆ ਹੈ। ਚਾਰੇ ਪਾਸੇ ਭਰਮ, ਨਿਰਾਸ਼ਾ ਅਤੇ ਦੋਚਿੱਤੀ ਦਾ ਮਹੌਲ ਹੈ।

ਕੌਮਾਂਤਰੀ ਮਜ਼ਦੂਰ ਜਮਾਤ ਕੋਲ ਅੱਜ ਮਾਰਕਸ, ਏਂਗਲਜ਼, ਲੇਨਿਨ, ਸਟਾਲਿਨ ਜਾਂ ਮਾਓ ਜੇਹੀ ਕੋਈ ਤਜੁਰਬੇਕਾਰ, ਮਾਨਤਾ ਪ੍ਰਾਪਤ ਅਤੇ ਤਪੀ-ਤਪਾਈ ਲੀਡਰਸ਼ਿਪ ਨਹੀਂ ਹੈ। ਪਹਿਲੀ, ਦੂਸਰੀ ਅਤੇ ਤੀਸਰੀ ਇੰਟਰਨੈਸ਼ਨਲ ਦੇ ਸਮੇਂ ਦੇ ਉਲਟ ਅੱਜ ਦੁਨੀਆਂ ਭਰ ਦੇ ਕਮਿਊਨਿਸਟ ਇਨਕਲਾਬੀਆਂ ਦੀ ਕੋਈ ਅੰਤਰਰਾਸ਼ਟਰੀ ਜਥੇਬੰਦੀ ਜਾਂ ਵਿਆਪਕ ਅਤੇ ਪ੍ਰਭਾਵਸ਼ਾਲੀ ਅੰਤਰ-ਰਾਸ਼ਟਰੀ ਮੰਚ ਨਹੀਂ ਹਨ ਅਤੇ ਇੱਥੋਂ ਤੱਕ ਕਿ, ਪੂਰੀ ਦੁਨੀਆਂ ਵਿੱਚ, ਖਾਸ ਕਰਕੇ ਸੰਸਾਰ ਪੂੰਜੀਵਾਦੀ ਪ੍ਰਬੰਧ ਦੀਆਂ ਕਮਜ਼ੋਰ

ਕੜੀਆਂ ਬਣੇ ਹੋਏ, ਵਧੇਰੇ ਇਨਕਲਾਬੀ ਬਾਹਰਮੁਖੀ ਸੰਭਾਵਨਾਵਾਂ ਨਾਲ ਭਰਪੂਰ ਏਸ਼ੀਆ, ਅਫਰੀਕਾ ਅਤੇ ਲਾਤੀਨੀ ਅਮਰੀਕਾ ਦੇ ਦੇਸ਼ਾਂ ਵਿੱਚ ਆਮ ਤੌਰ ਤੇ ਇਨਕਲਾਬੀ ਕਮਿਊਨਿਸਟਾਂ ਦੀਆਂ ਏਕੀਕ੍ਰਿਤ ਪਾਰਟੀਆਂ ਨਹੀਂ ਹਨ। ਵਿਚਾਰਧਾਰਾ, ਕੌਮਾਂਤਰੀ ਆਮ ਲੀਹ, ਯੁੱਧਨੀਤੀ ਅਤੇ ਦਾਅਪੇਚ ਆਦਿ ਅਹਿਮ ਮੁੱਦਿਆ ਉੱਪਰ ਇਹਨਾਂ ਦੇਸ਼ਾਂ ਵਿੱਚ ਕਮਿਊਨਿਸਟ ਇਨਕਲਾਬੀ ਆਪਸ ਵਿੱਚ ਵੰਡੇ ਹੋਏ ਹਨ। ਅੱਜ ਸੰਸਾਰ ਮਜ਼ਦੂਰ ਜ਼ਮਾਤ ਦੇ ਹੱਥ ਵਿੱਚ ਕੋਈ ਅਜਿਹਾ ਰਾਜ ਨਹੀਂ ਹੈ ਜੋ ਦੁਨੀਆਂ ਭਰ ਦੇ ਮਿਹਨਤਕਸ਼ਾਂ ਦੇ ਲਈ ਪ੍ਰੇਰਨਾ ਦਾ ਸਰੋਤ ਬਣ ਸਕੇ। ਅਜਿਹੀ ਹਾਲਤ ਵਿੱਚ ਇੱਕ ਅਨੁਕੂਲ ਮੌਕਾ ਦੇਖ ਕੇ ਕੌਮਾਂਤਰੀ ਪੂੰਜੀ ਨੇ ਅਤੇ ਉਸਦੀ ਸਮੁੱਚੀ ਬੌਧਿਕ ਸ਼ਕਤੀ ਨੇ ਮਜ਼ਦੂਰ ਜਮਾਤ ਅਤੇ ਉਸਦੀ ਵਿਚਾਰਧਾਰਾ ਉਪਰ ਚੌਤਰਫਾ ਹਮਲਾ ਬੋਲ ਦਿੱਤਾ ਹੈ। ਮਜ਼ਦੂਰ ਜਮਾਤ ਦੀ ਜਥੇਬੰਦ ਵਿਰੋਧ ਦੀ ਸ਼ਕਤੀ, ਕੌਮਾਂਤਰੀ ਮੰਚ ਦੀ ਅਣਹੋਂਦ ਅਤੇ ਉਸ ਦੇ ਪ੍ਰਚਾਰਤੰਤਰ ਦੀ ਕਮਜ਼ੋਰੀ ਦਾ ਫਾਇਦਾ ਲੈ ਕੇ ਬੁਰਜੂਆਜ਼ੀ ਕਾਲੇ ਨੂੰ ਸਫੇਦ, ਦਿਨ ਨੂੰ ਰਾਤ ਅਤੇ ਪੂਰਬ ਨੂੰ ਪੱਛਮ ਦੱਸਦੇ ਹੋਏ ਬੀਤੇ ਦੀਆਂ ਸਾਰੀਆਂ ਸੱਚਾਈਆਂ ਉੱਪਰ ਕਾਫੀ ਹੱਦ ਤੱਕ ਸਫਲਤਾਪੂਰਵਕ ਪਰਦਾ ਪਾ ਰਹੀ ਹੈ ਅਤੇ ਮਜ਼ਦੂਰ ਸੰਘਰਸ਼ਾਂ ਦੀ ਪੂਰੀ ਵਿਰਾਸਤ ਨੂੰ ਧੂੜ ਅਤੇ ਰਾਖ ਨਾਲ ਢੱਕ ਰਹੀ ਹੈ। ਇੱਥੋਂ ਤੱਕ ਕਿ ਮੁੱਖ ਰੂਪ ਵਿੱਚ ਉਹ ਉਹਨਾਂ ਹੀ ਮਾਰਕਸਵਾਦ ਵਿਰੋਧੀ ਤਰਕਾਂ ਨੂੰ ਦੁਹਰਾ ਰਹੀ ਹੈ ਜਿਹਨਾਂ ਦਾ ਉੱਤਰ ਮਾਰਕਸ ਅਤੇ ਲੇਨਿਨ ਦੁਆਰਾ ਦਿੱਤਾ ਜਾ ਚੁੱਕਾ ਹੈ। ਅੱਜ ਕਾਊਟਸਕੀ, ਟਰਾਟਸਕੀ, ਟੀਟੋ, ਖਰੁਸ਼ਚੇਵ ਅਤੇ ਲਿਊ-ਸ਼ਾਓ-ਚੀ ਹੀ ਨਹੀਂ ਪਰੂਦੋਂ, ਲਾਸਾਲ, ਬਾਕੂਨਿਨ ਤੱਕ ਤਲਵਾਰਾਂ ਲਹਿਰਾਉਂਦੇ ਹੋਏ ਆਪੋ-ਆਪਣੀਆਂ ਕਬਰਾਂ ਵਿੱਚੋਂ ਬਾਹਰ ਨਿੱਕਲ ਆਏ ਹਨ। ਅਤਿਗਤੀਸ਼ੀਲ ਮਾਰਕਸਵਾਦੀ ਵਿਗਿਆਨ ਨੂੰ ਅੱਜ ਦੋ ਕੌਡੀ ਦੇ ਬੁਰਜੂਆ ਅਖ਼ਬਾਰੀ ਕਲਮਘੜੀਸ ਵੀ “19ਵੀਂ ਸਦੀ ਦਾ ਪੁਰਾਣਾ ਹੋ ਚੁੱਕਿਆ ਦਰਸ਼ਨ” ਦੱਸ ਰਹੇ ਹਨ। ਹੁਣ ਇਹ ਅਲੱਗ ਗੱਲ ਹੈ ਕਿ ਉਹਨਾਂ ਦੇ ਆਕਾ ਚੋਟੀ ਦੇ ਬੁਰਜੂਆ “ਥਿੰਕ ਟੈਂਕ” ਵੀ ਇਸ “19ਵੀਂ ਸਦੀ ਦੇ ਪੁਰਾਣੇ ਦਰਸ਼ਨ” ਦਾ ਮੁਕਾਬਲਾ 18ਵੀਂ ਸਦੀ ਦੇ ਦਰਸ਼ਨ ਨਾਲ ਕਰ ਰਹੇ ਹਨ।

## ਮਜ਼ਦੂਰ ਜਮਾਤ ਅਤੇ ਬੁਰਜੂਆਜ਼ੀ ਦਰਮਿਆਨ ਜਮਾਤੀ ਮਹਾਂਯੁੱਧ ਦੇ ਲਮਕਵੇਂ ਪਹਿਲੇ ਸੰਸਾਰ ਇਤਿਹਾਸਕ ਗੇੜ ਦੀ ਸਮਾਪਤੀ ਅਤੇ ਨਵੇਂ ਗੇੜ ਦੀ ਸ਼ੁਰੂਆਤ

### ਨਾ ਉਹਨਾਂ ਦੀ ਜਿੱਤ ਅੰਤਿਮ ਹੈ ਨਾ ਸਾਡੀ ਹਾਰ ਅੰਤਿਮ ਹੈ

ਪਿਛਲੀ ਡੇਢ ਸਦੀ ਦੇ ਸਮੇਂ ਦੇ ਮਜ਼ਦੂਰ ਸੰਘਰਸ਼ਾਂ, ਇਨਕਲਾਬਾਂ, ਬੁਰਜੂਆ ਮੁੜਬਹਾਲੀ, ਮਾਰਕਸਵਾਦ ਦੀ ਪੂੰਜੀਵਾਦ ਦੇ ਉੱਪਰ ਫੈਸਲਾਕੁਨ ਵਿਚਾਰਧਾਰਕ ਜਿੱਤ, ਸੰਸਾਰ ਪੂੰਜੀਵਾਦੀ ਪ੍ਰਬੰਧ ਦੇ ਅਸਾਧ ਢਾਂਚਾਗਤ ਰੋਗਾਂ ਦੇ ਵਰਤਮਾਨ ਨਵੇਂ ਦੌਰ ਦੇ ਲੱਛਣਾਂ ਅਤੇ ਇਸ ਦੇ ਸਿਰ ਉੱਪਰ ਲਗਾਤਾਰ ਮੰਡਰਾਉਂਦੇ ਗੰਭੀਰ ਮੰਦੀ ਦੇ ਖਤਰਿਆਂ,

ਅੰਤਰ ਸਾਮਰਾਜੀ ਮੁਕਾਬਲੇ ਦੇ ਨਵੇਂ ਦੌਰ ਦੀ ਸ਼ੁਰੂਆਤ, ਪਿਛਲਮੋੜਿਆਂ ਦੀਆਂ ਮੁਸ਼ਕਿਲ ਸਥਿਤੀਆਂ ਵਿੱਚ ਵੀ ਅੱਜ ਦੁਨੀਆਂ ਦੇ ਵੱਖ-ਵੱਖ ਕੋਨਿਆਂ ਵਿੱਚ ਜਾਰੀ ਸਾਮਰਾਜ-ਪੂੰਜੀਵਾਦ ਵਿਰੋਧੀ ਵਿਸ਼ਾਲ ਜੁਝਾਰੂ ਸੰਘਰਸ਼ਾਂ, ਸਮਾਜਵਾਦ ਦੀਆਂ ਸਮੱਸਿਆਵਾਂ ਅਤੇ ਪੂੰਜੀਵਾਦ ਦੀ ਮੁੜਬਹਾਲੀ ਬਾਰੇ ਚੀਨ ਦੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੀਆਂ ਸਿੱਖਿਆਵਾਂ ਦੀ ਰੌਸ਼ਨੀ ਵਿੱਚ ਕਮਿਊਨਿਸਟ ਇਨਕਲਾਬੀਆਂ ਦੀ ਵਿਕਸਿਤ ਸਮਝਦਾਰੀ ਅਤੇ ਮਾਰਕਸਵਾਦ ਦੇ ਨਵੀਆਂ ਉੱਚਾਈਆਂ ਤੱਕ ਵਿਕਾਸ ਅਤੇ ਸਾਬਕਾ ਸੋਵੀਅਤ ਸੰਘ ਦੇ ਦੇਸ਼ਾਂ ਅਤੇ ਪੂਰਬੀ ਯੂਰਪ ਵਿੱਚ ਨਕਲੀ ਲਾਲ ਝੰਡੇ ਦੇ ਡਿੱਗਣ ਅਤੇ ਉੱਥੇ ਪੱਛਮੀ ਨਿੱਜੀ ਪੂੰਜੀਵਾਦ ਦੇ ਆਉਣ ਦੇ ਨਾਲ ਹੀ ਆਰਥਿਕ ਸੰਕਟ ਦੇ ਵਿਸਫੋਟਕ ਹੋ ਉੱਠਣ ਅਤੇ ਨਵੇਂ ਸਿਰੇ ਤੋਂ ਮਿਹਨਤਕਸ਼ ਜ਼ਮਾਤਾ ਦੇ ਸੜਕਾਂ ਤੇ ਉਤਰ ਆਉਣ ਦੇ ਸਾਰੇ ਤਜ਼ਰਬਿਆਂ ਦੇ ਨਿਚੋੜ ਦੇ ਅਧਾਰ ਉੱਤੇ ਮਾਰਕਸਵਾਦ ਲੇਨਿਨਵਾਦ-ਮਾਓ ਵਿਚਾਰਧਾਰਾ ਦੀ ਰੌਸ਼ਨੀ ਵਿਚ ਇਸ ਪੂਰੇ ਸੰਸਾਰ ਦ੍ਰਿਸ਼ ਅਤੇ ਇਸਦੇ ਵਿਕਾਸ ਦੀ ਇਤਿਹਾਸਕ ਪਿੱਠਭੂਮੀ ਦੇ ਨਿਚੋੜ ਦੇ ਅਧਾਰ ਉੱਪਰ, ਸਾਡਾ ਮੰਨਣਾ ਹੈ ਕਿ ਮਜ਼ਦੂਰ ਜ਼ਮਾਤ ਅਤੇ ਬੁਰਜੂਆਜ਼ੀ ਵਿਚ ਜਾਰੀ ਜ਼ਮਾਤੀ-ਮਹਾਂਯੁੱਧ ਦਾ ਪਹਿਲਾ ਸੰਸਾਰ ਇਤਿਹਾਸਕ ਗੇੜ ਸਮਾਪਤ ਹੋਣ ਦੇ ਨਾਲ ਹੀ ਇੱਕ ਨਵੇਂ ਗੇੜ ਦੀ ਸ਼ੁਰੂਆਤ ਹੋ ਚੁੱਕੀ ਹੈ। ਇਸ ਤਰ੍ਹਾਂ ਵੀ ਕਿਹਾ ਜਾ ਸਕਦਾ ਹੈ ਕਿ ਇਤਿਹਾਸਕ ਵਿਕਾਸ ਦੇ ਇੱਕ ਮੋੜ 'ਚੋਂ ਲੰਘ ਕੇ ਸੰਸਾਰ ਮਜ਼ਦੂਰ ਇਨਕਲਾਬ ਹੁਣ ਨਵੇਂ ਮੋੜ (Spiral) ਵਿਚ ਦਾਖਿਲ ਹੋ ਚੁੱਕਾ ਹੈ। ਮਜ਼ਦੂਰ ਜ਼ਮਾਤ ਨੇ ਆਪਣੇ ਸੰਘਰਸ਼ ਦਾ ਇਕ ਪੜਾਅ ਪਾਰ ਕਰਕੇ ਦੂਜੇ ਪੜਾਅ ਵਿਚ ਪ੍ਰਵੇਸ਼ ਕਰ ਲਿਆ ਹੈ। ਇੱਥੇ ਅਸੀਂ ਪੜਾਅ ਸ਼ਬਦ ਦਾ ਇਸਤੇਮਾਲ ਉਹਨਾਂ ਅਰਥਾਂ ਵਿਚ ਨਹੀਂ ਕਰ ਰਹੇ ਹਾਂ, ਜਿਨ੍ਹਾਂ ਅਰਥਾਂ ਵਿਚ ਲੈਨਿਨ ਨੇ ਸਾਮਰਾਜ ਨੂੰ ਪੂੰਜੀਵਾਦ ਦੇ ਸਰਵਉੱਚ ਪੜਾਅ ਦੀ ਤੁਲਨਾ ਦਿੱਤੀ ਸੀ। ਉਨ੍ਹਾਂ ਅਰਥਾਂ ਵਿਚ ਅਸੀਂ ਅੱਜ ਵੀ ਸਭ ਮਹੱਤਵਪੂਰਨ ਤਬਦੀਲੀਆਂ ਦੇ ਬਾਵਜੂਦ, ਸਾਮਰਾਜ ਦੇ ਪੜਾਅ ਵਿਚ ਹੀ ਅਤੇ ਜਿਹਾ ਕਿ ਸਟਾਲਿਨ ਨੇ ਸੂਤਰਬੱਧ ਕੀਤਾ ਸੀ, ਸਾਮਰਾਜ ਅਤੇ ਮਜ਼ਦੂਰ ਇਨਕਲਾਬਾਂ ਦੇ ਯੁੱਗ ਵਿਚ ਹੀ ਜੀ ਰਹੇ ਹਾਂ। ਇੱਥੇ ਅਸੀਂ ਮਜ਼ਦੂਰ ਇਨਕਲਾਬ ਨੂੰ ਕਈ ਪੜਾਵਾਂ ਵਿਚ ਵੰਡ ਕੇ ਭਰਮ ਤੋਂ ਬਚਣ ਲਈ ਆਮ ਸੂਤਰੀਕਰਣ ਦੇ ਰੂਪ ਵਿਚ ਅਸੀਂ ਇਸ ਸ਼ਬਦਾਵਲੀ ਦਾ ਇਸਤੇਮਾਲ ਕਰਾਂਗੇ ਕਿ ਸੰਸਾਰ ਮਜ਼ਦੂਰ ਇਨਕਲਾਬ ਨੇ ਹੁਣ ਸੰਘਰਸ਼ ਦਾ ਇਕ ਗੇੜ ਪੂਰਾ ਕਰਕੇ ਨਵੇਂ ਗੇੜ ਵਿਚ ਪ੍ਰਵੇਸ਼ ਕੀਤਾ ਹੈ। ਸੰਘਰਸ਼ ਦਾ ਪਹਿਲਾ ਗੇੜ ਮਜ਼ਦੂਰ ਜਮਾਤ ਦੇ ਸੁਚੇਤ ਰੂਪ ਵਿਚ ਜਥੇਬੰਦ ਹੋ ਕੇ ਜਮਾਤੀ ਸੰਘਰਸ਼ ਸ਼ੁਰੂ ਕਰਨ ਅਤੇ ਰਾਜ ਸਤਾ ਉੱਪਰ ਕਬਜ਼ਾ ਕਰਨ ਦੇ ਯਤਨਾਂ ਦੀ ਪ੍ਰਕਿਰਿਆ ਸ਼ੁਰੂ ਹੋਣ ਦੇ ਨਾਲ ਸ਼ੁਰੂ ਹੋਇਆ, ਪੈਰਿਸ ਕਮਿਊਨ, ਸੋਵੀਅਤ ਇਨਕਲਾਬ, ਚੀਨ ਦੇ ਜਮਹੂਰੀ ਇਨਕਲਾਬ ਤੋਂ ਹੁੰਦਾ ਹੋਇਆ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਤੱਕ ਪਹੁੰਚਿਆ ਅਤੇ ਸੱਤਰਵਿਆਂ ਦੇ ਦੂਸਰੇ ਅੱਧ ਵਿਚ ਚੀਨ ਵਿਚ ਪਿਛਾਖੜੀ ਰਾਜਪਲਟੇ ਦੇ ਬਾਅਦ ਸੰਸਾਰ ਮਜ਼ਦੂਰ ਜਮਾਤ ਦੇ ਆਖਰੀ ਅਧਾਰ ਇਲਾਕੇ ਦੇ ਪਤਨ ਦੇ ਨਾਲ ਸਮਾਪਤ ਹੋ

ਗਿਆ।

ਹੋਰ ਵਧੇਰੇ ਠੋਸ ਅਤੇ ਸਪੱਸ਼ਟ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ, ਕਿ ਸੰਸਾਰ ਮਜ਼ਦੂਰ ਇਨਕਲਾਬ ਦਾ, ਮੋੜਾਂ-ਘੋੜਾਂ ਨਾਲ ਭਰਿਆ ਕਈ ਪੜਾਵਾਂ 'ਚੋਂ ਹੋ ਕੇ ਗੁਜ਼ਰਨ ਵਾਲਾ ਪਹਿਲਾ ਗੇੜ ਪਿਛਲੀ ਸਦੀ ਦੇ ਪੰਜਵੇਂ ਦਹਾਕੇ ਵਿਚ ਮਾਰਕਸਵਾਦ ਦੀਆਂ ਮੂਲ ਧਾਰਨਾਵਾਂ ਦੀ ਪੇਸ਼ਕਾਰੀ, ਮਜ਼ਦੂਰਾਂ ਦੇ ਪਹਿਲੇ ਕੌਮਾਂਤਰੀ ਮੰਚ ਕਮਿਊਨਿਸਟ ਲੀਗ ਦੇ ਬਣਨ, ਜਨਵਰੀ 1848 ਤਕ ਮਾਰਕਸ-ਏਂਗਲਜ਼ ਦੁਆਰਾ ਕਮਿਊਨਿਸਟ ਮੈਨੀਫੈਸਟੋ ਦਾ ਖਰੜਾ ਤਿਆਰ ਕਰ ਲੈਣ ਅਤੇ ਜੂਨ 1848 ਵਿਚ ਪੈਰਿਸ ਦੀ ਆਮ ਬਗਾਵਤ ਦਾ ਵਿਸਫੋਟ ਅਤੇ ਹਾਰ (ਏਂਗਲਜ਼ ਨੇ ਕਮਿਊਨਿਸਟ ਮੈਨੀਫੈਸਟੋ ਦੇ 1888 ਦੇ ਅੰਗ੍ਰੇਜ਼ੀ ਐਡੀਸ਼ਨ ਦੀ ਭੂਮਿਕਾ ਵਿਚ ਪੈਰਿਸ ਬਗਾਵਤ ਨੂੰ 'ਮਜ਼ਦੂਰ ਜਮਾਤ ਅਤੇ ਬੁਰਜੂਆਜ਼ੀ ਵਿਚਕਾਰ ਪਹਿਲੇ ਮਹਾਨ ਸੰਘਰਸ਼' ਦੀ ਤੁਲਨਾ ਦਿੱਤੀ ਸੀ) ਦੇ ਨਾਲ ਸ਼ੁਰੂ ਹੋਇਆ, ਪੈਰਿਸ ਦੇ ਮਜ਼ਦੂਰ ਵਿਦਰੋਹ ਨੂੰ ਕੁਚਲ ਦਿੱਤੇ ਜਾਣ ਅਤੇ ਪ੍ਰਸਿੱਧ 'ਕੋਲੋਨ ਕਮਿਊਨਿਸਟ ਮੁਕੱਦਮੇ' (ਅਕਤੂਬਰ-ਨਵੰਬਰ 1852) ਦੇ ਬਾਅਦ ਲਗਭਗ ਇਕ ਦਹਾਕੇ ਦਾ ਦੌਰ ਯੂਰਪੀ ਮਜ਼ਦੂਰ ਲਹਿਰ ਵਿਚ ਉਭਾਰ ਦਾ ਦੌਰ ਰਿਹਾ। ਪਰ ਜਿਵੇਂ ਹੀ ਮਜ਼ਦੂਰ ਜਮਾਤ ਨੇ ਚੋਟਾਂ ਤੋਂ ਉੱਭਰ ਦੇ "ਹਾਕਮ ਜਮਾਤਾਂ ਉੱਪਰ ਦੂਸਰੇ ਹਮਲੇ ਲਈ ਲੋੜੀਂਦੀ ਤਾਕਤ ਫਿਰ ਤੋਂ ਹਾਸਿਲ ਕਰ ਲਈ, ਇੰਟਰਨੈਸ਼ਨ ਵਰਕਿੰਗ ਮੈਨਜ਼ ਐਸੋਸੀਏਸ਼ਨ" ਦਾ ਨਿਰਮਾਣ ਹੋ ਗਿਆ (ਫਰੈਡਰਿਕ ਏਂਗਲਜ਼ )।" ਇਸ ਪਹਿਲੀ ਇੰਟਰਨੈਸ਼ਨਲ ਦੇ ਪੂਰੇ ਸਮੇਂ (1865-75) ਦੇ ਦੌਰਾਨ ਯੂਰਪ ਅਤੇ ਅਮਰੀਕਾ ਦੇ ਮਜ਼ਦੂਰਾਂ ਨੇ ਪੂੰਜੀ ਵਿਰੋਧੀ ਜੁਝਾਰੂ ਸੰਘਰਸ਼ ਨਾਲ, ਉਹਨਾਂ ਵਿੱਚ ਹਾਸਿਲ ਜਿੱਤਾਂ ਅਤੇ ਉਹਨਾਂ ਤੋਂ ਵੀ ਵਧੇਰੇ ਹਾਰਾਂ ਤੋਂ ਜ਼ਰੂਰੀ ਸਬਕ ਹਾਸਿਲ ਕੀਤੇ ਅਤੇ ਵਿਗਿਆਨਕ ਸਮਾਜਵਾਦ ਨੇ ਮਜ਼ਦੂਰ ਲਹਿਰ ਵਿੱਚ ਫੈਲੀਆਂ ਬੁਰਜੂਆ ਯੁਟੋਪਿਆਈ, ਪੈਟੀ-ਬੁਰਜੂਆ ਸੁਧਾਰਵਾਦੀ ਅਤੇ ਅਰਾਜਕਤਾਵਾਦੀ ਧਾਰਨਾਵਾਂ ਵਿਰੁੱਧ ਵਿਚਾਰਧਾਰਕ ਸੰਘਰਸ਼ ਵਿਚ ਫੈਸਲਾਕੁਨ ਜਿੱਤਾਂ ਹਾਸਿਲ ਕਰਨ ਦੇ ਨਾਲ ਹੀ ਉਹਨਾਂ ਦੇ ਪ੍ਰਭਾਵ ਨੂੰ ਘੱਟ ਕਰਨ ਵਿਚ ਵੀ ਮਹੱਤਵਪੂਰਨ ਪ੍ਰਾਪਤੀਆਂ ਹਾਸਿਲ ਕੀਤੀਆਂ। 1875 ਵਿਚ ਜਦੋਂ ਪਹਿਲੀ ਇੰਟਰਨੈਸ਼ਨਲ ਭੰਗ ਹੋਈ, ਉਸ ਸਮੇਂ ਤਕ ਯੂਰਪ ਅਮਰੀਕਾ ਦਾ ਮਜ਼ਦੂਰ ਉਸ ਸਮੇਂ ਦੀ ਤੁਲਨਾ ਵਿਚ ਕਾਫੀ ਬਦਲ ਚੁਕਿਆ ਸੀ, ਜਿਹਾ ਕਿ ਉਹ 1864 ਵਿਚ ਸੀ।

ਇਸ ਵਿਚ 18 ਮਾਰਚ 1871 ਨੂੰ ਪੈਰਿਸ ਦੀ ਮਿਹਨਤਕਸ਼ ਜਨਤਾ ਇਕ ਗੌਰਵਮਈ ਹਥਿਆਰਬੰਦ ਵਿਦਰੋਹ ਦੇ ਰੂਪ ਵਿਚ ਉੱਠ ਖੜੀ ਹੋਈ ਅਤੇ ਇਤਿਹਾਸ ਵਿਚ ਉਸਨੇ ਪਹਿਲੀ ਮਜ਼ਦੂਰ ਸੱਤਾ ਦੀ ਸਥਾਪਨਾ ਕੀਤੀ। ਪੈਰਿਸ ਕਮਿਊਨ ਨੇ ਬੁਰਜੂਆ ਰਾਜ ਦੀ ਨੌਕਰਸ਼ਾਹੀ ਨੂੰ ਪੂਰੀ ਤਰ੍ਹਾਂ ਭੰਗ ਕਰਕੇ ਸੱਚੇ ਸਰਵਜਨਕ ਵੋਟ ਅਧਿਕਾਰ ਦੇ ਅਧਾਰ ਉੱਪਰ ਪਹਿਲੀ ਵਾਰ ਮਜ਼ਦੂਰ ਸਰਕਾਰ ਦੀ ਸਥਾਪਨਾ ਕੀਤੀ। ਕਮਿਊਨ ਨੇ ਕਾਰਜਪਾਲਿਕਾ ਅਤੇ ਵਿਧਾਨਪਾਲਿਕਾ ਦੋਵਾਂ ਦਾ ਕੰਮ ਕਰਨਾ ਸੀ। ਚਰਚ ਨੂੰ ਰਾਜ ਤੋਂ ਅਲੱਗ ਕਰ ਦਿੱਤਾ ਗਿਆ। ਪ੍ਰੋਲੇਤਾਰੀ ਕੌਮਾਂਤਰੀਵਾਦ ਦੇ ਅਸੂਲਾਂ

ਉੱਪਰ ਕਮਿਊਨ ਅਡੋਲ ਰਿਹਾ। ਮਜ਼ਦੂਰ ਜਮਾਤ ਦਾ ਪਹਿਲਾ, ਰਾਜ ਸਿਰਫ 73 ਦਿਨਾਂ ਤਕ ਹੀ ਕਾਇਮ ਰਿਹਾ। ਪੂਰੇ ਯੂਰਪ ਦੇ ਪਿਛਾਖੜੀਆਂ ਨੇ ਇਕਜੁੱਟ ਹੋਕੇ ਇਸਨੂੰ ਕੁਚਲ ਦਿੱਤਾ, ਪਰ ਭਾਵੀ ਸੰਸਾਰ ਇਤਿਹਾਸ ਦੇ ਰਾਹ ਉੱਪਰ ਇਸਨੇ ਅਮਿੱਟ ਛਾਪ ਛੱਡੀ। ਕਮਿਊਨ ਦੀ ਅਮਿੱਟ ਲਾਟ ਨਿਰੰਤਰ (ਬਲਦੀ) ਰਹੀ ਅਤੇ ਮਜ਼ਦੂਰ ਜ਼ਮਾਤ ਦਾ ਰਾਹ ਰੌਸ਼ਨਾਉਂਦੀ ਰਹੀ। ਮਜ਼ਦੂਰ ਜ਼ਮਾਤ ਦੀ ਤਾਨਾਸ਼ਾਹੀ ਦੀ ਸਥਾਪਨਾ ਦੇ ਇਸ ਪਹਿਲੇ ਯਤਨ ਦਾ ਨਿਚੋੜ ਕੱਢਦੇ ਹੋਏ ਮਾਰਕਸ ਅਤੇ ਏਂਗਲਜ਼ ਨੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਸੰਕਲਪ ਵਿੱਚ ਵਡਮੁੱਲਾ ਵਾਧਾ ਕੀਤਾ। "ਮਜ਼ਦੂਰ ਜਮਾਤ ਰਾਜ ਦੀ ਬਣੀ-ਬਣਾਈ ਮਸ਼ੀਨਰੀ ਉੱਪਰ ਸਿਰਫ ਕਬਜ਼ਾ ਕਰਕੇ ਹੀ ਆਪਣੇ ਉਦੇਸ਼ਾਂ ਦੀ ਪੂਰਤੀ ਨਹੀਂ ਕਰ ਸਕਦੀ।" ਉਸਨੂੰ ਪੁਰਾਣੀ ਰਾਜ ਮਸ਼ੀਨਰੀ ਨੂੰ ਜ਼ਰੂਰ ਹੀ ਤਬਾਹ ਕਰਨਾ ਹੋਵੇਗਾ-ਇਹ ਕਮਿਊਨ ਦੀ ਸਭ ਤੋਂ ਵਧੇਰੇ ਮਹੱਤਵਪੂਰਨ ਸਿੱਖਿਆ ਸੀ ਜਿਵੇਂ ਕਿ ਲੈਨਿਨ ਨੇ ਕਿਹਾ ਹੈ,"ਪੁਰਾਣੀ ਰਾਜ ਮਸ਼ੀਨਰੀ ਨੂੰ ਤਬਾਹ ਕਰਨ ਦੇ ਰਾਹ ਉੱਪਰ ਪੈਰਿਸ ਕਮਿਊਨ ਪਹਿਲਾ ਸੰਸਾਰ ਇਤਿਹਾਸਕ ਕਦਮ ਰੱਖਿਆ ਅਤੇ ਸੋਵੀਅਤ ਸਰਕਾਰ ਨੇ ਦੂਸਰਾ।' ਲੈਨਿਨ ਅਨੁਸਾਰ,"ਮਜ਼ਦੂਰ ਜਮਾਤ ਦੀ ਤਾਨਾਸ਼ਾਹੀ (ਜੇਹਾ ਕਿ ਮਾਰਕਸ ਅਤੇ ਏਂਗਲਜ਼ ਪੈਰਿਸ ਕਮਿਊਨ ਤੋਂ ਬਾਅਦ ਕਹਿਣ ਲੱਗੇ ਸੀ) ਦਾ ਵਿਚਾਰ ਰਾਜ ਦੇ ਵਿਸ਼ੇ ਵਿਚ ਮਾਰਕਸਵਾਦ ਦੇ ਸਭ ਤੋਂ ਵਧੇਰੇ ਗਿਣਨਯੋਗ ਅਤੇ ਸਭ ਤੋਂ ਮੱਹਤਵਪੂਰਣ ਵਿਚਾਰਾਂ ਵਿਚੋਂ ਇਕ ਹੈ।" ਉਦੋਂ ਤੋਂ ਲੈ ਕੇ ਅਜ ਤਕ ਬੁਰਜੂਆਜ਼ੀ ਆਪਣੇ ਵਿਚਾਰਧਾਰਕ ਹਮਲਿਆ ਅਤੇ ਭੰਡੀ ਪ੍ਰਚਾਰ ਦਾ ਨਿਸ਼ਾਨਾ ਲਗਾਤਾਰ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਨੂੰ ਹੀ ਬਣਾਉਂਦੀ ਰਹੀ ਹੈ। ਪੈਰਿਸ ਕਮਿਊਨ ਨੇ ਹੀ ਅਮਲ ਵਿਚ ਬੁਰਜੂਆਜ਼ੀ ਨੂੰ ਇਹ ਦੱਸਿਆ ਸੀ ਕਿ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਨੂੰ, ਯਾਨੀ ਮਜ਼ਦੂਰ ਜਮਾਤ ਦੀ ਰਾਜ ਮਸ਼ੀਨਰੀ ਨੂੰ ਤਬਾਹ ਕਰਨਾ ਸਮਾਜਵਾਦ ਦੀ ਹਾਰ ਦੀ ਪਹਿਲੀ ਸ਼ਰਤ ਹੈ। ਦੂਸਰੀ ਇੰਟਰਨੈਸ਼ਨਲ ਦੇ ਮੌਕਾਪ੍ਰਸਤਾਂ ਦੁਆਰਾ ਮਾਰਕਸਵਾਦ ਉੱਪਰ ਪਹਿਲੇ ਕੀਤਾ ਸੀ ਜੋ "ਮਜ਼ਦੂਰ ਜਮਾਤ ਦੀ ਤਾਨਾਸ਼ਾਹੀ-ਇਹਨਾਂ ਸ਼ਬਦਾਂ ਤੋਂ ਭਿਆਨਕ ਰੂਪ 'ਚ ਡਰ ਗਿਆ ਸੀ।" ਪੈਰਿਸ ਕਮਿਊਨ ਦੇ ਪਤਨ ਅਤੇ ਪਹਿਲੀ ਇੰਟਰਨੈਸ਼ਨਲ ਦੇ ਖਿੰਡਾਅ ਦੇ ਨਾਲ ਹੀ ਮਜ਼ਦੂਰ ਇਨਕਲਾਬ ਦੇ ਪਹਿਲੇ ਸੰਸਾਰ ਇਤਿਹਾਸਕ ਉਭਾਰ ਦੇ ਦੌਰ ਦਾ ਖਾਤਮਾ ਹੋ ਜਾਂਦਾ ਹੈ।

ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ 1848 ਦੇ ਨੇੜੇ-ਤੇੜੇ ਤੋ ਲੈ ਕੇ ਪਹਿਲੀ ਇੰਟਰਨੈਸ਼ਨਲ ਦੇ ਖਿੰਡਣ (1872-74) ਤਕ ਦਾ ਸਮਾਂ ਸੰਸਾਰ ਮਜ਼ਦੂਰ ਇਨਕਲਾਬ ਦੇ ਪਹਿਲੇ ਚੱਕਰ ਦਾ ਪਹਿਲਾ ਪੜਾਅ ਸੀ, ਜਿਸ ਵਿਚ ਜੇਤੂ ਸਰਵਉੱਚ ਸਿਖਰ ਪੈਰਿਸ ਕਮਿਊਨ ਸੀ।

ਪੈਰਿਸ ਕਮਿਊਨ ਤੋਂ ਲੈ ਕੇ ਅਕਤੂਬਰ ਇਨਕਲਾਬ ਦਾ ਸਮਾਂ (1871-1917) ਇਸ ਪਹਿਲੇ ਗੇੜ ਦੇ ਇਤਿਹਾਸਕ ਸਮੇਂ ਦਾ ਦੂਸਰਾ ਪੜਾਅ ਸੀ। ਇਕ ਕੀਰਤੀ ਸਤੰਭ ਤੋਂ ਦੂਸਰੇ ਕੀਰਤੀ ਸਤੰਭ ਤਕ ਦਾ ਇਹ ਸਫਰ ਸੰਸਾਰ ਪੂੰਜੀਵਾਦ ਦੇ ਖਾਸੇ ਵਿਚ

ਮਹੱਤਵਪੂਰਨ ਗੁਣਾਤਮਕ ਪਰਿਵਰਤਨਾਂ ਦੇ ਸਮੇਂ ਵਿਚ ਖਤਮ ਹੋਇਆ। 19ਵੀਂ ਸਦੀ ਦੇ ਅੰਤ ਤਕ ਪੂੰਜੀਵਾਦ ਦੇ ਖਾਸੇ ਵਿਚ ਕੁਝ ਬੁਨਿਆਦੀ ਤਬਦੀਲੀਆਂ ਹੋਣ ਲੱਗੀਆਂ ਸਨ ਅਤੇ ਆਜ਼ਾਦ ਮੁਕਾਬਲੇ ਵਾਲਾ ਪੂੰਜੀਵਾਦ ਇਜ਼ਾਰੇਦਾਰ ਪੂੰਜੀਵਾਦ ਵਿਚ ਤਬਦੀਲ ਹੋਣ ਲੱਗਾ ਸੀ। ਜਿਸ ਦੇ ਲੱਛਣਾਂ ਨੂੰ ਏਂਗਲਜ਼ ਨੇ ਵੀ ਪਹਿਚਾਣਿਆ ਸੀ ਵੀਹਵੀਂ ਸਦੀ ਦੇ ਸ਼ੁਰੂ ਤਕ ਪੂੰਜੀਵਾਦ ਸਾਮਰਾਜਵਾਦ ਦੇ ਸਿਖਰਲੇ ਪੜਾਅ ਤਕ ਵਿਕਸਿਤ ਹੋ ਚੁਕਾ ਸੀ। ਇਹ ਸਾਮਰਾਜਵਾਦ ਅਤੇ ਮਜ਼ਦੂਰ ਇਨਕਲਾਬਾਂ ਦਾ ਯੁੱਗ ਸੀ, ਜਿਸ ਯੁੱਗ ਵਿਚ ਅਸੀਂ ਅੱਜ ਵੀ ਜੀ ਰਹੇ ਹਾਂ। ਵਿੱਤੀ ਪੂੰਜੀ ਦੀ ਅਦਿੱਖ ਸੱਤਾ ਨੇ ਕੌਮੀ ਬਜ਼ਾਰਾਂ ਦੀਆਂ ਹੱਦਾਂ ਨੂੰ ਟੱਪ ਕੇ ਪੂਰੀ ਸੰਸਾਰ ਮੰਡੀ ਦਾ ਨਿਰਮਾਣ ਕਰ ਲਿਆ ਸੀ। ਪੁਰਾਣੀ ਬਸਤੀਵਾਦੀ ਲੁੱਟ ਦਾ ਖਾਸਾ ਵੀ ਇਸ ਦੌਰ ਵਿਚ ਬਦਲ ਚੁੱਕਾ ਸੀ। ਨਾਲ ਹੀ ਪੂੰਜੀਵਾਦ ਦੀ ਪਰਜੀਵਤਾ ਨੇ ਕੁਝ ਥੋੜੇ ਜਿਹੇ ਅਸਧਾਰਨ ਤੌਰ ਤੇ ਖੁਸ਼ਹਾਲ ਅਤੇ ਤਾਕਤਵਰ ਰਾਜਾਂ ਨੂੰ ਛਾਂਟ ਕੇ ਅਲੱਗ ਕਰ ਦਿੱਤਾ ਸੀ ਜੋ ਪੂਰੀ ਦੁਨੀਆਂ ਨੂੰ ਸਿਰਫ ਕੂਪਨ ਕੱਟ ਕੇ ਲੁੱਟਦੇ ਸੀ, ਅਤੇ ਇਸ ਕਮਾਏ ਗਏ ਸੁਪਰ ਮੁਨਾਫੇ ਨਾਲ ਆਪਣੇ ਦੇਸ਼ ਦੇ ਮਜ਼ਦੂਰਾਂ ਤੱਕ ਦੇ ਇਕ ਉਪਰਾਲੇ ਹਿੱਸੇ ਨੂੰ ਰਿਸ਼ਵਤ ਦਿੰਦੇ ਸਨ। ਸੰਸਾਰ ਇਜ਼ਾਰੇਦਾਰੀਆਂ ਦਾ ਸੰਸਾਰ ਵਿਆਪੀ ਭੇੜ, ਇਸ ਯੁੱਗ ਦੇ ਸ਼ੁਰੂ ਵਿਚ "ਪਹਿਲਾਂ ਦੇ ਸਮਿਆਂ ਨਾਲੋਂ ਵਧੇਰੇ ਤਿੱਖਾ" ਹੋ ਗਿਆ ਸੀ ਅਤੇ ਉਹਨਾਂ ਦੀ ਲੁੱਟ ਵਧੱਣ ਦੇ ਨਾਲ ਹੀ, ਬਸਤੀਆਂ-ਅਰਧਬਸਤੀਆਂ ਦੇ ਉੱਠ ਖੜੇ ਹੋਏ ਉਦਯੋਗਾਂ ਵਿਚ ਪੈਦਾ ਹੋਈ ਨਵੀਂ ਮਜ਼ਦੂਰ ਜਮਾਤ ਵੀ ਹੁਣ ਸਾਮਰਾਜਵਾਦ ਵਿਰੋਧੀ ਕੌਮੀ ਸੰਘਰਸ਼ਾਂ ਵਿਚ ਉੱਤਰ ਆਈ ਸੀ। ਹੁਣ ਇਨਕਲਾਬੀ ਸੰਭਾਵਨਾਵਾਂ "ਆਜ਼ਾਦ ਮੁਕਾਬਲੇ ਦੇ ਯੁੱਗ" ਦੇ ਉਲਟ ਅਮਰੀਕਾ ਅਤੇ ਪੱਛਮੀ ਯੂਰਪ ਦੀ ਬਜਾਏ ਰੂਸ,ਪੂਰਬੀ ਯੂਰਪ ਅਤੇ ਏਸ਼ੀਆ, ਅਫਰੀਕਾ, ਲਾਤੀਨੀ ਅਮਰੀਕਾ ਦੇ ਦੇਸ਼ਾਂ ਵਿਚ ਕੇਂਦਰਿਤ ਹੋ ਗਈਆਂ ਸਨ। ਇਹ ਹੀ ਸੰਸਾਰ ਪੂੰਜੀਵਾਦੀ ਪ੍ਰਬੰਧ ਦੀਆਂ ਕਮਜ਼ੋਰ ਕੜੀਆਂ ਸਨ ਅਤੇ ਪਹਿਲਾਂ ਇਹਨਾਂ ਨੇ ਹੀ ਟੁੱਟਣਾ ਸੀ। ਇਨਕਲਾਬਾਂ ਦਾ ਕੇਂਦਰ ਹੁਣ ਪੱਛਮ ਤੋਂ ਹੱਟ ਗਿਆ ਸੀ। ਲੈਨਿਨ ਨੇ ਨਵੇਂ ਯੁੱਗ ਦੇ ਇਹਨਾਂ ਸਾਰੇ ਲੱਛਣਾਂ ਨੂੰ ਪਹਿਚਾਨਣ ਦੇ ਨਾਲ ਹੀ ਸੰਸਾਰ ਮਜ਼ਦੂਰ ਇਨਕਲਾਬ ਦੀ ਆਮ ਲੀਹ ਪੇਸ਼ ਕੀਤੀ। ਹੁਣ ਸੰਸਾਰ ਇਨਕਲਾਬ ਦੇ ਦੋ ਅੰਗ ਸਨ-ਸਾਮਰਾਜੀ ਦੇਸ਼ਾਂ ਵਿਚ ਸਮਾਜਵਾਦੀ ਇਨਕਲਾਬ ਅਤੇ ਬਸਤੀਆਂ ਵਿਚ ਚਲ ਰਹੇ ਕੌਮੀ ਮੁਕਤੀ ਘੋਲ। ਚੀਨ ਅਤੇ ਏਸ਼ੀਆ-ਲਾਤੀਨੀ ਅਮਰੀਕਾ ਦੇ ਕਈ ਦੇਸ਼ਾਂ ਵਿਚ ਤਾਂ ਮਜ਼ਦੂਰ ਜਮਾਤ ਸਾਮਰਾਜ ਵਿਰੋਧੀ ਸੰਘਰਸ਼ ਵਿਚ ਆਗੂ ਜਾਂ ਮੱਹਤਵਪੂਰਨ ਭੂਮਿਕਾ ਨਿਭਾ ਰਹੀ ਸੀ। ਪਰ ਜਿਹਨਾਂ ਦੇਸ਼ਾਂ ਵਿਚ ਉਹ ਰੈਡੀਕਲ ਬੁਰਜੂਆਜ਼ੀ ਦੀ ਅਗਵਾਈ ਵਿਚ ਬਣੇ ਸਾਂਝੇ ਮੋਰਚੇ ਦੇ ਤਹਿਤ ਕੌਮੀ ਮੁਕਤੀ ਘੋਲ ਵਿਚ ਸ਼ਾਮਿਲ ਸੀ, ਉਥੇ ਵੀ ਉਸ ਦੀ ਭੂਮਿਕਾ ਸੰਸਾਰ ਪੂੰਜੀਵਾਦ ਵਿਰੋਧੀ ਹੀ ਸੀ ਕਿਉਂਕਿ ਇਹ ਵੀ ਸਾਮਰਾਜ ਦੇ ਇਸ ਯੁੱਗ ਦੀ ਇਕ ਖਾਸੀਅਤ ਹੀ ਸੀ ਕਿ ਬੁਰਜੂਆਜ਼ੀ ਦੀ ਅਗਵਾਈ ਵਿਚ ਲੜੇ ਜਾਣ ਵਾਲੇ ਕੌਮੀ ਸੰਘਰਸ਼ ਵੀ ਬਸਤੀਵਾਦ ਦੇ ਦੌਰ ਨੂੰ ਖਾਤਮੇ ਵੱਲ ਧੱਕ ਰਹੇ ਸਨ ਅਤੇ ਇਸ ਤਰ੍ਹਾਂ ਸੰਸਾਰ ਪੂੰਜੀਵਾਦੀ ਢਾਂਚੇ ਨੂੰ

ਨੁਕਸਾਨ ਪਹੁੰਚਾ ਰਹੇ ਸਨ, ਸਾਮਰਾਜੀ ਦੇਸ਼ਾਂ ਦੇ ਸੰਕਟ ਨੂੰ ਵਧਾ ਰਹੇ ਸਨ ਅਤੇ ਪਿਛੜੇ ਦੇਸ਼ਾਂ ਵਿਚ ਸਮਾਜਵਾਦੀ ਇਨਕਲਾਬਾਂ ਦੀ ਜਮੀਨ ਤਿਆਰ ਕਰ ਰਹੇ ਸਨ।

ਇਸ ਦੌਰਾਨ ਇਕ ਤੋਂ ਬਾਅਦ ਇਕ ਚੱਕਰੀ ਸੰਕਟ ਦੇ ਭੰਵਰਜਾਲ ਵਿਚ ਉਲਝੱਦਾ ਹੋਇਆ ਪੂੰਜੀਵਾਦ ਸੰਸਾਰ ਪਹਿਲੀ ਸੰਸਾਰ ਜੰਗ ਦੇ ਵਿਨਾਸ਼ ਦੀ ਖੱਡ ਵਿਚ ਜਾ ਡਿੱਗਾ। ਸਾਮਰਾਜੀ ਤਾਕਤਾਂ ਦੇ ਵਿਚ ਤਿੱਖੀਆਂ ਹੁੰਦੀਆਂ ਵਿਰੋਧਤਾਈਆਂ ਦਾ ਸਿੱਟਾ ਪਹਿਲੇ ਮਹਾਂਯੁੱਧ ਦੇ ਰੂਪ ਵਿਚ ਸਾਹਮਣੇ ਆਇਆ ਜਿਸਨੇ ਬਾਹਰਮੁਖੀ ਤੌਰ ਤੇ ਪਹਿਲੇ ਸਮਾਜਵਾਦੀ ਇਨਕਲਾਬ ਲਈ ਰੂਸ ਵਿਚ ਹਾਲਤਾਂ ਨੂੰ ਵਧੇਰੇ ਅਨੁਕੂਲ ਬਣਾ ਦਿੱਤਾ। ਇਸ ਇਨਕਲਾਬੀ ਸੰਕਟ ਦੀ ਹਾਲਤ ਦਾ ਲਾਭ ਉਠਾ ਕੇ ਇਨਕਲਾਬ ਨੂੰ ਜਿੱਤ ਤਕ ਪਹੁੰਚਾਉਣ ਵਿਚ ਲੇਨਿਨ ਅਤੇ ਬਾਲਸ਼ਵਿਕ ਜ਼ਰਾ ਵੀ ਨਹੀਂ ਖੁੰਝੇ ਨਾਲ ਹੀ ਪਹਿਲੇ ਮਹਾਂਯੁੱਧ ਨੇ ਬਸਤੀਆਂ ਵਿਚ ਵੀ ਕੌਮੀ ਸੰਘਰਸ਼ ਨੂੰ ਨਵਾਂ ਸੰਵੇਗ ਦਿੱਤਾ ਜਿਸਦੇ ਕਾਰਨ ਲਾਤੀਨੀ ਅਮਰੀਕਾ ਅਤੇ ਏਸ਼ੀਆ ਵਿਚ ਵੀ ਇਨਕਲਾਬਾਂ ਦੇ ਵਿਸਫੋਟਾਂ ਦਾ ਸਿਲਸਿਲਾ ਸ਼ੁਰੂ ਹੋ ਗਿਆ।

ਮਜ਼ਦੂਰ ਇਨਕਲਾਬਾਂ ਦੇ ਪਹਿਲੇ ਚੱਕਰ ਦੇ ਇਸ ਦੂਸਰੇ ਪੜਾਅ ਦੇ ਸ਼ੁਰੂ ਵਿਚ, ਪੈਰਿਸ ਕਮਿਊਨ ਦੀ ਹਾਰ ਅਤੇ ਪੂਰੇ ਯੂਰਪ ਵਿਚ ਬੁਰਜੂਆਜ਼ੀ ਦੇ ਦਮਨਕਾਰੀ ਰਵਈਏ ਦੇ ਬਾਵਜੂਦ ਯੂਰਪ ਦੇ ਦੇਸ਼ਾਂ ਅਤੇ ਅਮਰੀਕਾ ਵਿਚ ਜਥੇਬੰਦ ਮਜ਼ਦੂਰ ਲਹਿਰ ਲਗਾਤਾਰ ਜ਼ੋਰ ਫੜਦੀ ਜਾ ਰਹੀ ਸੀ। ਟਰੇਡ ਯੂਨੀਅਨ ਲਹਿਰ ਆਰਥਿਕ ਮੰਗਾਂ ਅਤੇ ਜਮਹੂਰੀ ਅਧਿਕਾਰਾਂ ਦੇ ਸਵਾਲਾਂ ਉੱਪਰ ਸੰਘਰਸ਼ ਚਲਾਉਂਦੇ ਹੋਏ ਰਾਜਨੀਤਿਕ ਸੰਘਰਸ਼ਾਂ ਲਈ ਮਜ਼ਦੂਰਾਂ ਨੂੰ ਤਿਆਰ ਕਰ ਰਹੀ ਸੀ। ਮਜ਼ਦੂਰ ਲਹਿਰ ਵਿਚ ਵਿਗਿਆਨਕ ਸਮਾਜਵਾਦ ਅਤੇ ਹੋਰ ਸਾਰੇ ਤਰ੍ਹਾਂ ਦੇ ਅਰਾਜਕਤਾਵਾਦੀ ਸੰਘਵਾਦੀ,“ਖੱਬੇ ਪੱਖੀ” ਅਤੇ ਸੁਧਾਰਵਾਦੀ ਮੌਕਾਪ੍ਰਸਤ ਵਿਚਾਰਾਂ ਦੇ ਵਿਰੁੱਧ ਇਹ ਗਹਿਰੇ ਵਿਚਾਰਧਾਰਕ ਸੰਘਰਸ਼ ਦਾ ਦੌਰ ਸੀ।

1875 ਦੀ ਗੋਥਾ ਕਾਂਗਰਸ ਵਿਚ ਦੋ ਮਜ਼ਦੂਰ ਪਾਰਟੀਆਂ ਦੀ ਏਕਤਾ ਨਾਲ ਜਰਮਨੀ ਵਿਚ “ਸੋਸ਼ਲਿਸਟ ਲੇਬਰ ਪਾਰਟੀ ਆਫ ਜਰਮਨੀ” ਦੀ ਸਥਾਪਨਾ ਹੋਈ ਜੋ ਲਾਸਾਲਵਾਦ ਨੂੰ ਕਈ ਬੁਨਿਆਦੀ ਮੱਹਤਵਪੂਰਨ ਮੁੱਦਿਆਂ ਦੇ ਛੋਟ ਦੇਣ ਦੇ ਬਾਵਜੂਦ ਆਪਣੇ ਪ੍ਰੋਗਰਾਮ ਦਾ ਵਿਚਾਰਧਾਰਕ ਆਧਾਰ ਵਿਗਿਆਨਕ ਸਮਾਜਵਾਦ ਨੂੰ ਮੰਨਦੀ ਸੀ। ਮਾਰਕਸ-ਏਂਗਲਜ਼ ਅਤੇ ਬੇਬੇਲ,ਲੀਬਨੇਖਤ, ਬ੍ਰਾਕ ਆਦਿ ਨੇ ਜਰਮਨ ਪਾਰਟੀ ਵਿਚ ‘ਖੱਬੇ’ ਅਤੇ ‘ਸੱਜੇ’ ਦੋਵੇਂ ਸਿਰਿਆਂ ਦੇ ਮੌਕਾਪ੍ਰਸਤਾਂ ਦੇ ਵਿਰੁੱਧ ਲਗਾਤਾਰ ਤਿੱਖਾ ਸੰਘਰਸ਼ ਚਲਾਇਆ ਅਤੇ ਸਦੀ ਦੇ ਅੰਤਿਮ ਦਹਾਕੇ ਤਕ ਇਹ ਕੌਮਾਂਤਰੀ ਮਜ਼ਦੂਰ ਲਹਿਰ ਦਾ ਸਭ ਤੋਂ ਵਧੇਰੇ ਜਾਨਦਾਰ ਹਿੱਸਾ ਬਣਿਆ ਰਿਹਾ। ਵਰਣਨਯੋਗ ਹੈ ਕਿ ਬਿਸਮਾਰਕ ਦੇ ਸਮਾਜਵਾਦ ਵਿਰੋਧੀ ਕਾਨੂੰਨ ਦੇ ਜ਼ਾਬਰ ਦੌਰ ਵਿਚ ਜਰਮਨ ਪਾਰਟੀ ਦੇ ਤਜ਼ਰਬਿਆਂ ਨੇ ਪਹਿਲੀ ਵਾਰ ਕੌਮਾਂਤਰੀ ਮਜ਼ਦੂਰ ਜਮਾਤ ਨੂੰ ਪਾਰਟੀ ਦੇ ਖੁਲ੍ਹੇ ਅਤੇ ਗੁਪਤ, ਕਾਨੂੰਨੀ ਅਤੇ ਗੈਰਕਾਨੂੰਨੀ ਕੰਮਾਂ ਦੇ ਤਾਲਮੇਲ ਦੇ ਬਾਰੇ ਵਿਚ ਅਤੇ ਇਕ ਹੱਦ ਤਕ ਇਨਕਲਾਬੀ ਪਾਰਟੀ ਦੇ ਭੂਮੀਗਤ ਤਾਣੇ-ਬਾਣੇ ਦੇ ਬਾਰੇ ਵਿਚ ਜ਼ਰੂਰੀ ਸਿੱਖਿਆਵਾਂ

ਦਿੱਤੀਆਂ। ਬਾਅਦ ਵਿਚ ਬਾਲਸ਼ਵਿਕ ਜਥੇਬੰਦ ਅਸੂਲਾਂ ਦੀ ਖੋਜ ਕਰਦੇ ਹੋਏ ਲੈਨਿਨ ਨੇ ਇਹਨਾਂ ਤਜ਼ਰਬਿਆਂ ਦੇ ਨਿਚੋੜ ਦਾ ਲਾਭ ਉਠਾਇਆ।

ਪੈਰਿਸ ਕਮਿਊਨ ਦੇ ਬਾਅਦ ਫਰਾਂਸ ਦੀ ਮਜ਼ਦੂਰ ਲਹਿਰ ਵਿਚ ਵਿਗਿਆਨਕ ਸਮਾਜਵਾਦ ਨੂੰ ਪ੍ਰਵਾਨ ਕਰਨ ਵਾਲਿਆਂ ਦਾ ਇਕ ਵਿਆਪਕ ਆਧਾਰ ਲਗਾਤਾਰ ਮੌਜੂਦ ਰਿਹਾ। 1880 ਵਿਚ ਲਾ ਇਗੇਲਾਈਟ ਨਾਮਕ ਅਖ਼ਬਾਰ ਸ਼ੁਰੂ ਹੋਇਆ, ਜਿਸ ਨੂੰ ਮਾਰਕਸ ਨੇ, "ਸਹੀ ਅਰਥਾਂ ਵਿਚ ਪਹਿਲਾ ਫਰਾਂਸੀਸੀ ਮਜ਼ਦੂਰ ਅਖ਼ਬਾਰ ਕਿਹਾ ਸੀ। ਇਸੇ ਸਾਲ ਹੋਈ ਕਾਂਗਰਸ ਵਿਚ, ਵਰਕਰਜ਼ ਪਾਰਟੀ ਨੇ ਸੁਧਾਰਵਾਦੀਆਂ ਦੇ ਜੋਰਦਾਰ ਪ੍ਰਭਾਵ ਦੇ ਬਾਵਜੂਦ, ਕੁਲ ਮਿਲਾਕੇ ਮਾਰਕਸਵਾਦ ਦੀ ਭਾਵਨਾ ਅਨੁਸਾਰ ਬਣਾਏ ਗਏ ਪਾਰਟੀ ਪ੍ਰੋਗਰਾਮ ਨੂੰ ਪ੍ਰਵਾਨ ਕੀਤਾ। 1882 ਵਿਚ ਪਾਰਟੀ ਕਾਂਗਰਸ ਦੇ ਪ੍ਰਤੀਨਿਧੀਆਂ ਨੇ ਬਹੁਮਤ ਨਾਲ ਸਾਬਕਾ ਪਰੂਦੋਂਵਾਦੀਆਂ ਦੁਆਰਾ ਪੇਸ਼ ਸੁਧਾਰਵਾਦੀ ਪ੍ਰੋਗਰਾਮ ਨੂੰ ਸਵੀਕਾਰ ਕੀਤੇ ਜਾਣ ਤੋਂ ਬਾਅਦ ਜੂਲਜ਼ ਗੇਲਡੇ ਅਤੇ ਪਾਲ ਫਲਫਾਰਗ ਦੀ ਅਗਵਾਈ ਵਿਚ ਮਾਰਕਸਵਾਦੀਆਂ ਨੇ ਅਲਗ ਹੋ ਕੇ ਆਪਣੀ ਕਾਂਗਰਸ (ਕਾਨਫਰੈਂਸ) ਕੀਤੀ। ਨਵੇਂ ਦਹਾਕੇ ਵਿਚ ਮਾਰਕਸਵਾਦੀ 'ਵਰਕਰਜ਼ ਪਾਰਟੀ' ਦਾ ਆਧਾਰ ਤੇਜ਼ੀ ਨਾਲ ਫੈਲਿਆ ਅਤੇ ਸਦੀ ਦੇ ਅੰਤਿਮ ਦਹਾਕੇ ਵਿਚ ਇਹ ਫਰਾਂਸੀਸੀ ਮਜ਼ਦੂਰਾਂ ਦੀ ਸਭ ਤੋਂ ਵਧੇਰੇ ਤਾਕਤਵਰ ਪਾਰਟੀ ਬਣ ਗਈ, ਲੇਕਿਨ ਟ੍ਰੇਡ ਯੂਨੀਅਨ ਲਹਿਰ ਵਿਚ ਕੁਝ ਤੰਗ ਨਜ਼ਰ ਗਲਤੀਆਂ ਦੇ ਕਾਰਨ ਮੁੜ ਇਸਦੀ ਅਗਵਾਈ ਅਰਾਜਕਤਾਵਾਦੀ ਸੰਘਸਮਾਜਵਾਦੀਆਂ ਦੇ ਹੱਥ ਚਲੀ ਗਈ। ਸਦੀ ਦੇ ਅੰਤ ਵਿਚ ਖਿੰਡੀ ਹੋਈ ਫਰਾਂਸੀਸੀ ਮਜ਼ਦੂਰ ਲਹਿਰ ਵਿਚ ਅੱਠ ਸਮਾਜਵਾਦੀ ਪਾਰਟੀਆਂ ਮੌਜੂਦ ਸਨ। ਫਰਾਂਸ ਦੀ ਮਜ਼ਦੂਰ ਲਹਿਰ ਵਿਚ ਸੰਘਸਮਾਜਵਾਦ, ਪਰੂਦੋਂਵਾਦੀ ਸੁਧਾਰਵਾਦ, ਅਰਾਜਕਤਾਵਾਦ, ਸੰਕੀਰਣਤਾਵਾਦ ਆਦਿ ਵੱਖ-ਵੱਖ ਮੌਕਾਪ੍ਰਸਤ ਧਾਰਾਵਾਂ-ਰੁਝਾਨਾਂ ਦੇ ਵਿਰੁੱਧ-ਵਿਗਿਆਨਕ ਸਮਾਜਵਾਦ ਦੇ ਵਿਚਾਰਧਾਰਕ ਸੰਘਰਸ਼ ਤੋਂ ਅਤੇ ਇਸ ਵਿਚ ਫੁੱਟ ਦੀਆਂ ਨਾਕਾਰਾਤਮਕ ਸਿੱਖਿਆਵਾਂ ਤੋਂ ਕੌਮਾਂਤਰੀ ਮਜ਼ਦੂਰ ਜਮਾਤ ਅਤੇ ਬਾਅਦ ਦੇ ਸਮੇਂ ਵਿਚ ਵਿਕਸਿਤ ਹੋਈ ਕਮਿਊਨਿਸਟ ਲਹਿਰ ਨੇ ਬਹੁਤ ਕੀਮਤੀ ਸਬਕ ਹਾਸਲ ਕੀਤੇ।

ਜਰਮਨੀ ਅਤੇ ਫਰਾਂਸ ਤੋਂ ਇਲਾਵਾ ਬ੍ਰਿਟੇਨ, ਆਸਟਰੀਆ, ਇਟਲੀ, ਸਪੇਨ, ਪੁਰਤਗਾਲ, ਬੈਲਜ਼ਿਅਮ, ਨੀਦਰਲੈਂਡ, ਸਵਿਟਜ਼ਰਲੈਂਡ, ਡੈਨਮਾਰਕ, ਨਾਰਵੇ, ਸਵੀਡਨ, ਪੋਲੈਂਡ, ਹੰਗਰੀ ਆਦਿ ਦੇਸ਼ਾਂ ਵਿਚ ਵੀ ਇਸ ਦੌਰਾਨ ਸਮਾਜਿਕ ਜਮਹੂਰੀ ਅਤੇ ਮਜ਼ਦੂਰ ਪਾਰਟੀਆਂ ਦਾ ਗਠਨ ਹੋਇਆ, ਜਿਸ ਵਿਚੋਂ ਵਧੇਰੇ ਦੇਸ਼ਾਂ ਦੀਆਂ ਮਜ਼ਦੂਰ ਲਹਿਰਾਂ ਵਿਚ ਵੱਖ-ਵੱਖ ਤਰ੍ਹਾਂ ਦੀਆਂ ਮੌਕਾਪ੍ਰਸਤ ਧਾਰਾਵਾਂ-ਰੁਝਾਨਾਂ ਅਤੇ ਮਾਰਕਸਵਾਦੀ ਵਿਚਾਰਧਾਰਾ ਵਿਚਕਾਰ ਤਿੱਖੇ ਸੰਘਰਸ਼ ਚਲਦੇ ਰਹੇ ਜਿਸ ਕਾਰਨ ਕਈ ਦੇਸ਼ਾਂ ਵਿਚ ਸਮਾਜਿਕ ਜਮਹੂਰੀ ਪਾਰਟੀਆਂ ਨੂੰ ਫੁੱਟਾਂ ਦਾ ਵੀ ਸਾਹਮਣਾ ਕਰਨਾ ਪਿਆ। 1883 ਵਿਚ ਪਲੇਖਾਨੋਵ, ਵੇਰਾ ਜਾਸੂਲਿਚ ਅਤੇ ਵਿਦੇਸ਼ਾਂ ਵਿਚ ਰਹਿ ਰਹੇ ਕੁਝ ਹੋਰ ਸਾਬਕਾ ਨਰੋਦਵਾਦੀਆਂ ਦੁਆਰਾ 'ਕਿਰਤ ਮੁਕਤੀ ਗਰੁੱਪ' ਨਾਮਕ ਮਾਰਕਸਵਾਦੀ ਗਰੁੱਪ ਦੀ

ਸਥਾਪਨਾ ਰੂਸ ਵਿਚ ਸਮਾਜਵਾਦੀ ਲਹਿਰ ਦੇ ਇਤਿਹਾਸ ਦੀ ਇਕ ਮਹੱਤਵਪੂਰਨ ਘਟਨਾ ਸੀ ।

ਕੁੱਲ ਮਿਲਾ ਕੇ, ਪਹਿਲੀ ਇੰਟਰਨੈਸ਼ਨਲ ਨੇ ਅਲਗ-ਅਲਗ ਦੇਸ਼ਾਂ ਵਿਚ ਮਜ਼ਦੂਰ ਜਮਾਤ ਦੀਆਂ ਆਜ਼ਾਦ ਪਾਰਟੀਆਂ ਦੇ ਨਿਰਮਾਣ ਦਾ ਰਾਹ ਸਪਸ਼ਟ ਕੀਤਾ, ਉਸ ਉੱਪਰ ਸਫ਼ਰ ਦੀ ਸ਼ੁਰੂਆਤ 1889 ਵਿਚ ਦੂਸਰੀ ਇੰਟਰਨੈਸ਼ਨਲ ਦੀ ਸਥਾਪਨਾ ਤੋਂ ਪਹਿਲਾਂ ਹੀ ਹੋ ਚੁੱਕੀ ਸੀ। ਲੇਕਿਨ ਮੁੱਖ ਤੌਰ ਉੱਤੇ ਇਸ ਸਮੇਂ ਦੀ ਖਾਸੀਅਤ ਸੀ ਕਿ ਦਰਸ਼ਨ ਅਤੇ ਰਾਜਨੀਤਿਕ ਅਰਥਸ਼ਾਸਤਰ ਦੇ ਖੇਤਰ ਵਿਚ ਅਤੇ ਨਿੱਕ ਬੁਰਜੂਆ ਸਮਾਜਵਾਦੀ ਵਿਚਾਰਾਂ ਉੱਪਰ ਮਾਰਕਸਵਾਦ ਦੀ ਫੈਸਲਾਕੁਨ ਜਿੱਤ। ਦੂਸਰੀ ਇੰਟਰਨੈਸ਼ਨਲ ਦੀ ਸਥਾਪਨਾ ਦੇ ਸਮੇਂ ਤਕ ਯੂਰਪ ਅਤੇ ਅਮਰੀਕਾ ਦੀ ਮਜ਼ਦੂਰ ਜ਼ਮਾਤ ਇਕ ਪਾਸੇ ਤਾਂ ਸੜਕਾਂ ਤੇ ਉੱਤਰ ਕੇ ਆਪਣੀਆਂ ਮੰਗਾਂ ਨੂੰ ਲੈ ਕੇ ਜੁਝਾਰੂ ਸੰਘਰਸ਼ ਚਲਾ ਰਹੀ ਸੀ (1 ਮਈ 1886 ਨੂੰ ਸ਼ਿਕਾਗੋ ਵਿਚ ਮਜ਼ਦੂਰਾਂ ਦੇ ਜਲੂਸ ਉੱਪਰ ਗੋਲੀਆਂ ਦੀ ਵਰਖਾ ਅਤੇ ਫਿਰ ਪਾਰਨਜ਼, ਸਪਾਈਸ, ਫਿਸ਼ਰ ਅਤੇ ਏਂਜਲ ਨੂੰ ਦਿੱਤੀ ਗਈ ਫਾਂਸੀ ਇਸੇ ਸੰਘਰਸ਼ ਅਤੇ ਹਾਕਮਾਂ ਦੇ ਜ਼ਬਰ ਦੀ ਇਕ ਇਤਿਹਾਸਕ ਮਿਸਾਲ ਸੀ), ਦੂਜੇ ਪਾਸੇ ਸੰਸਾਰ ਮਜ਼ਦੂਰ ਜ਼ਮਾਤ ਦੇ ਆਗੂ ਮਾਰਕਸ-ਏਂਗਲਜ਼ ਵਿਚਾਰਧਾਰਾ ਦੇ ਖੇਤਰ ਵਿਚ ਜੁਝਾਰੂ ਸੰਘਰਸ਼ ਚਲਾ ਰਹੇ ਸਨ ਅਤੇ ਤੀਸਰੇ ਪਾਸੇ, ਮਾਰਕਸ-ਏਂਗਲਜ਼ ਦੇ ਨਿਰਦੇਸ਼ਾਂ ਅਤੇ ਲੀਬਨੇਖਤ, ਮੇਹਰਿੰਗ, ਲਫਾਰਗ, ਬੇਬੇਲ, ਦਿਏਤਜ਼ਗੇਨ, ਕਾਟਸਕੀ, ਬ੍ਰਾਕ ਆਦਿ ਦੀ ਅਗਵਾਈ ਵਿਚ ਯੂਰਪ ਦੇ ਵੱਖ-ਵੱਖ ਦੇਸ਼ਾਂ ਵਿਚ ਮਜ਼ਦੂਰ ਜ਼ਮਾਤ ਦੀਆਂ ਪਾਰਟੀਆਂ ਸਮਾਜਿਕ ਜ਼ਮਹੂਰੀਅਤ ਦੇ ਅਧਾਰ ਉੱਪਰ ਬਣ ਰਹੀਆਂ ਸਨ ਅਤੇ ਇਸ ਪ੍ਰਕ੍ਰਿਆ ਵਿਚ ਮੌਕਾਪ੍ਰਸਤ ਧਾਰਾਵਾਂ-ਰੁਝਾਨਾਂ ਦੇ ਵਿਰੁੱਧ, ਸਾਰੇ ਗੈਰ ਪ੍ਰੋਲੇਤਾਰੀ, ਪਰਾਏ ਵਿਚਾਰਾਂ ਦੇ ਵਿਰੁੱਧ ਜੁਝਾਰੂ ਸੰਘਰਸ਼ ਚਲਾ ਰਹੀਆਂ ਸਨ।

ਦੂਜੀ ਇੰਟਰਨੈਸ਼ਨਲ ਦੀ ਪਹਿਲੀ ਕਾਂਗਰਸ ਜੁਲਾਈ 1889 'ਚ ਪੈਰਿਸ ਵਿਚ ਹੋਈ ਜਿਸ ਵਿਚ ਯੂਰਪ ਦੇ ਲਗਭਗ ਸਾਰੇ ਦੇਸ਼ਾਂ ਤੋਂ ਇਲਾਵਾ ਅਮਰੀਕਾ ਅਤੇ ਅਰਜਨਟੀਨਾ ਦੀਆਂ ਵਿਗਿਆਨਕ ਸਮਾਜਵਾਦ ਨੂੰ ਪ੍ਰਵਾਨ ਕਰਨ ਵਾਲੀਆਂ ਪਾਰਟੀਆਂ ਦੇ ਕੁਲ 390 ਪ੍ਰਤੀਨਿਧੀਆਂ ਨੇ ਭਾਗ ਲਿਆ। ਦੂਸਰੀ ਇੰਟਰਨੈਸ਼ਨਲ ਦੇ ਜੀਵਨਕਾਲ ਦੇ ਸ਼ੁਰੂਆਤੀ ਸਾਲ ਮਜ਼ਦੂਰ ਲਹਿਰ ਵਿਚ ਮੌਕਾਪ੍ਰਸਤ ਰੁਝਾਨਾਂ ਦੇ ਵਿਰੁੱਧ ਜੁਝਾਰੂ ਸੰਘਰਸ਼ ਅਤੇ ਮਾਰਕਸਵਾਦ ਦੇ ਵਿਆਪਕ ਪ੍ਰਚਾਰ ਪ੍ਰਸਾਰ ਦਾ ਸਮਾਂ ਸੀ। ਏਂਗਲਜ਼ ਦੀ ਮੌਤ ਦੇ ਬਾਅਦ ਵੀ ਇਸ ਦਿਸ਼ਾ ਵਿਚ ਪਾਲ ਲਫਾਰਗ, ਬੇਬੇਲ, ਦਿਏਤਜ਼ਗੇ, ਪਲੇਖਾਨੋਵ, ਕਾਟਸਕੀ, ਲਾਬਰਿਓਲਾ, ਮੇਹਰਿੰਗ, ਲੀਬਨੇਖਤ, ਰੋਜ਼ਾ ਲਗਜ਼ਮਬਰਗ ਆਦਿ ਨੇ ਮੱਹਤਵਪੂਰਨ ਭੂਮਿਕਾ ਨਿਭਾਈ। ਪਿਛਲੀ ਸਦੀ ਦੇ ਅੰਤਿਮ ਦਹਾਕੇ ਦਾ ਦੂਸਰਾ ਅੱਧ ਸੋਧਵਾਦ ਦੇ ਵਿਰੁੱਧ ਮਾਰਕਸਵਾਦ ਦੇ ਸੰਘਰਸ਼ ਦਾ ਸਮਾਂ ਸੀ। ਸੁਧਾਰਵਾਦੀ ਪੁਜ਼ੀਸ਼ਨ ਤੋਂ ਮਾਰਕਸਵਾਦ ਨੂੰ ਤੋੜਨ-ਮਰੋੜਨ ਵਾਲੇ ਪਹਿਲੇ ਚੋਟੀ ਦੇ ਸੋਧਵਾਦੀ ਬਰਨਸਟੀਨ ਦੇ ਬੁਰਜੂਆ ਜ਼ਮਹੂਰੀਅਤ ਦੇ "ਜਮਾਤਾਂ ਤੋਂ ਉੱਪਰ ਖਾਸੇ" ਦੇ ਸੰਕਲਪ, ਬੁਰਜੂਆ

ਸਮਾਜ ਦੇ ਦਾਇਰੇ ਅੰਦਰ 'ਅੰਸ਼ਿਕ! ਸਮਾਜਵਾਦ ਨੂੰ ਲਾਗੂ ਕਰਨ' ਦੀ ਸੰਭਾਵਨਾ ਦਾ ਸੰਕਲਪ ਅਤੇ ਜਮਾਤੀ ਸੰਘਰਸ਼ ਅਤੇ ਇਤਿਹਾਸ ਦੀ ਦਵੰਦਵਾਦੀ ਪਦਾਰਥਵਾਦੀ ਵਿਆਖਿਆ ਨੂੰ ਉਸ ਦੁਆਰਾ ਖਾਰਿਜ ਕੀਤੇ ਜਾਣ ਵਿਰੁੱਧ ਬੇਬੇਲ, ਰੋਜ਼ਾ ਲਗਜ਼ਮਬਰਗ,ਕਲਾਰਾ ਜੈਟਕਿਨ, ਲੀਬਨੇਖਤ, ਮੇਹਰਿੰਗ, ਕਾਟਸਕੀ, ਪਲੇਖਾਨੋਵ ਆਦਿ ਨੇ ਤਿੱਖਾ ਸੰਘਰਸ਼ ਚਲਾਇਆ। ਇਸ ਸੰਘਰਸ਼ ਨੇ ਪੂਰੇ ਯੂਰਪ ਦੀ ਮਜ਼ਦੂਰ ਜਮਾਤ ਦੇ ਵਿਚਾਰਧਾਰਕ ਅਸਲਾਖਾਨੇ ਨੂੰ ਅਮੀਰ ਕੀਤਾ। ਲੈਨਿਨ ਨੇ ਰੂਸ ਦੇ ਆਰਥਕਤਾਵਾਦੀਆਂ 'ਕਾਨੂੰਨੀ ਮਾਰਕਸਵਾਦੀਆਂ' ਅਤੇ ਮਾਰਕਸ ਦੇ ਰੂਸੀ ਅਲੋਚਕਾਂ ਦੇ ਵਿਚਾਰਾਂ ਨਾਲ ਤੁਲਨਾ ਕਰਦੇ ਹੋਏ ਬਰਨਸਟੀਨ ਦੇ ਵਿਚਾਰਾਂ ਦੀ ਬਹੁਪੱਖੀ ਅਲੋਚਨਾ ਪੇਸ਼ ਕੀਤੀ।

ਵੀਹਵੀਂ ਸਦੀ ਦੇ ਸ਼ੁਰੂ ਤੱਕ ਪੂੰਜੀਵਾਦ ਦੇ ਸਾਮਰਾਜਵਾਦ ਦੇ ਪੜਾਅ ਤੱਕ ਵਿਕਸਿਤ ਹੋਣ ਤੇ ਨਾਲ ਹੀ ਇਨਕਲਾਬਾਂ ਦੇ ਤੂਫਾਨਾਂ ਦੇ ਕੇਂਦਰ ਵੱਧ ਘੱਟ ਰੂਪ ਵਿਚ ਪੱਛਮ ਤੋਂ ਖਿਸਕ ਕੇ ਪੂਰਬ ਵਿਚ ਆ ਚੁਕਾ ਸੀ। ਰੂਸ ਜਿਹੇ ਜਿਨ੍ਹਾਂ ਦੇਸ਼ਾਂ ਵਿਚ ਪੂੰਜੀਵਾਦੀ ਵਿਕਾਸ ਕਾਰਨ ਮਜ਼ਦੂਰ ਜਮਾਤ ਤੇਜ਼ੀ ਨਾਲ ਵਿਕਸਿਤ ਹੋਈ ਸੀ ਅਤੇ ਜਥੇਬੰਦ ਹੋਣ ਲੱਗੀ ਸੀ, ਉੱਥੇ ਇਨਕਲਾਬਾਂ ਦਾ ਸੂਤਰ ਵੀ ਮੁੱਖ ਰੂਪ ਵਿਚ ਉਸਦੇ ਹੱਥਾਂ ਵਿਚ ਆਉਣ ਲੱਗਾ ਸੀ। ਲਾਤੀਨੀ ਅਮਰੀਕਾ ਦੇ ਬਹੁਤ ਸਾਰੇ ਦੇਸ਼ਾਂ ਵਿਚ ਵੀ ਮਾਰਕਸਵਾਦ ਦੇ ਆਧਾਰ ਉੱਪਰ ਮਜ਼ਦੂਰ ਪਾਰਟੀਆਂ ਦਾ ਗਠਨ ਹੋ ਚੁੱਕਾ ਸੀ। ਏਸ਼ੀਆ ਅਤੇ ਲਾਤੀਨੀ ਅਮਰੀਕਾ ਦੀਆਂ ਵਧੇਰੇ ਬਸਤੀਆਂ ਵਿਚ ਕੌਮੀ ਜ਼ਮਹੂਰੀਅਤ ਲਈ ਸੰਘਰਸ਼ ਕਰਨ ਦੇ ਨਾਲ ਹੀ ਬਸਤੀਵਾਦ ਵਿਰੋਧੀ ਸੰਘਰਸ਼ ਵਿਚ ਹਿੱਸੇਦਾਰੀ ਰਾਹੀਂ ਸੰਸਾਰ ਪੂੰਜੀਵਾਦ ਦੇ ਵਿਰੁੱਧ ਮੋਰਚਾ ਲੈਣ ਦੀ ਸ਼ੁਰੂਆਤ ਕਰ ਚੁੱਕੀ ਸੀ। ਇਹਨਾਂ ਅਨੁਕੂਲ ਬਾਹਰਮੁਖੀ ਹਾਲਤਾਂ ਵਿਚ ਲੈਨਿਨ ਦੀ ਅਗਵਾਈ ਵਿਚ ਰੂਸ ਵਿਚ ਇਨਕਲਾਬੀ ਸਮਾਜਿਕ ਜ਼ਮਹੂਰੀਅਤ ਯੂਰਪ ਦੇ ਤਜ਼ਰਬਿਆਂ ਨੂੰ ਆਤਮਸਾਤ ਕਰਕੇ ਅਤੇ ਰੂਸ ਦੀ ਅਮੀਰ ਇਨਕਲਾਬੀ ਪ੍ਰੰਪਰਾ ਦੀ ਨਿਰੰਤਰਤਾ ਵਿਚ, ਪੂਰੀ ਸੰਸਾਰ ਕਮਿਊਨਿਸਟ ਲਹਿਰ ਦੀ ਅਗਲੀ ਕਤਾਰ ਦੇ ਰੂਪ ਵਿਚ ਵਿਕਸਿਤ ਹੋਈ।

ਨਰੋਦਵਾਦੀਆਂ ਦੇ ਕਾਲਪਨਿਕ "ਕਿਸਾਨ ਸਮਾਜਵਾਦ" ਅਤੇ ਨਿਕ ਬੁਰਜੂਆ ਅਰਾਜਕਤਾਵਾਦੀ ਵਿਚਾਰਾਂ ਦਾ ਵਿਰੋਧ ਕਰਦੇ ਹੋਏ ਅਤੇ ਬਰਨਸਟੀਨ ਦੇ ਵਿਚਾਰਾਂ ਦੀ ਰੂਸੀ ਐਡੀਸ਼ਨ-"ਕਾਨੂੰਨੀ ਮਾਰਕਸਵਾਦ" ਦੇ ਵਿਰੁਧ ਸਮਝੌਤਾਹੀਣ ਵਿਚਾਰਧਾਰਕ ਸੰਘਰਸ਼ ਚਲਾਉਂਦੇ ਹੋਏ ਲੈਨਿਨ ਨੇ ਰੂਸੀ ਮਜ਼ਦੂਰ ਲਹਿਰ ਵਿਚ ਮਾਰਕਸਵਾਦ ਦੀ ਮਜ਼ਬੂਤ ਨੀਂਹ ਤਿਆਰ ਕੀਤੀ ਅਤੇ ਵੱਖ-ਵੱਖ ਮਾਰਕਸਵਾਦੀ ਗਰੁੱਪਾਂ ਅਤੇ ਮਜ਼ਦੂਰ ਸਰਕਲਾਂ ਨੂੰ ਇੱਕਠੇ ਕਰਕੇ 1897 ਵਿਚ ਰੂਸੀ ਸਮਾਜਿਕ ਜਮਹੂਰੀ ਮਜ਼ਦੂਰ ਪਾਰਟੀ ਦੇ ਗਠਨ ਵਿਚ ਆਗੂ ਭੂਮਿਕਾ ਨਿਭਾਈ। ਪਾਰਟੀ ਦੇ ਅੰਦਰ ਉਸਦੇ ਜਨਮ ਦੇ ਸਮੇਂ ਤੋਂ ਹੀ ਜ਼ਾਰੀ ਵੱਖ-ਵੱਖ ਆਰਥਕਤਾਵਾਦੀ-ਸੁਧਾਰਵਾਦੀ-ਰੁਝਾਨਾਂ-ਪ੍ਰਵਿਰਤੀਆਂ ਦੇ ਵਿਰੁੱਧ ਲੰਬੇ ਸੰਘਰਸ਼ ਵਿਚ ਲੈਨਿਨ ਨੇ ਪਹਿਲੀ ਵਾਰ ਇਕ ਇਨਕਲਾਬੀ ਮਜ਼ਦੂਰ ਪਾਰਟੀ ਦੇ ਜਥੇਬੰਦ ਅਸੂਲਾਂ ਨੂੰ ਵਿਕਸਿਤ ਕੀਤਾ। ਜਮਹੂਰੀ ਕੇਂਦਰਵਾਦ, ਪੇਸ਼ੇਵਰ ਇਨਕਲਾਬੀਆਂ

ਤੇ ਆਧਾਰਿਤ ਪਾਰਟੀ, ਪਾਰਟੀ ਦੇ ਭੂਮੀਗਤ ਢਾਂਚੇ ਦੇ ਲਾਜ਼ਮੀ ਹੋਣ, ਆਰਥਿਕ ਸੰਘਰਸ਼ਾਂ ਅਤੇ ਰਾਜਨੀਤਿਕ ਸੰਘਰਸ਼ਾਂ ਦੇ ਅੰਤਰ ਸੰਬੰਧ ਅਤੇ ਮਜ਼ਦੂਰ ਜਮਾਤ ਦੀਆਂ ਰਾਜਨੀਤਿਕ ਜ਼ਿੰਮੇਵਾਰੀਆਂ ਦੇ ਬਾਰੇ ਲੈਨਿਨ ਨੇ ਇਸ ਦੌਰਾਨ ਪਹਿਲੀ ਵਾਰ ਸਪੱਸ਼ਟ ਸੋਚ ਪੇਸ਼ ਕੀਤੀ। ਨਾਲ ਹੀ ਉਨ੍ਹਾਂ ਨੇ ਇਸੇ ਦੌਰਾਨ ਪਹਿਲੀ ਵਾਰ ਬੁਰਜੂਆ ਜ਼ਮਹੂਰੀ ਇਨਕਲਾਬ ਅਤੇ ਪ੍ਰੋਲੇਤਾਰੀ ਸਮਾਜਵਾਦੀ ਇਨਕਲਾਬਾਂ ਦੇ ਦੌਰਾਨ ਮਜ਼ਦੂਰ ਜਮਾਤ ਦੀ ਯੁੱਧਨੀਤੀ ਅਤੇ ਦਾਅਪੇਚਾਂ ਨੂੰ ਪਹਿਲੀ ਵਾਰ ਭਰਵੇਂ ਰੂਪ 'ਚ ਪੇਸ਼ ਕੀਤਾ। ਪ੍ਰੋਲੇਤਾਰੀ ਕੌਮਾਂਤਰੀਵਾਦ ਦੀ ਸੋਚ ਦੇ ਉਲਟ ਲੈਨਿਨ ਨੇ ਹੋਰ ਵਧੇਰੇ ਠੋਸ ਬਣਾਇਆ ਅਤੇ ਉਸਦੇ ਅਮਲੀ ਰੂਪਾਂ ਉੱਪਰ ਹੋਰ ਵਧੇਰੇ ਰੌਸ਼ਨੀ ਪਾਈ। ਪਲੇਖਾਨੋਵ ਦੀ ਸੋਚ ਦੇ ਉਲਟ ਲੈਨਿਨ ਨੇ ਮਜ਼ਦੂਰ ਇਨਕਲਾਬ ਵਿਚ ਕਿਸਾਨਾਂ ਦੀ ਭੂਮਿਕਾ ਦਾ ਸਹੀ ਮੁਲਾਂਕਣ ਪੇਸ਼ ਕੀਤਾ ਅਤੇ ਮਾਰਕਸ-ਏਂਗਲਜ਼ ਅਤੇ ਫਿਰ ਕਾਟਸਕੀ ਦੇ ਬਾਅਦ, ਪਹਿਲੀ ਵਾਰ ਪੂੰਜੀਵਾਦ ਦੇ ਤਹਿਤ ਜ਼ਰਈ ਸਵਾਲ ਦਾ ਸਮੇਂ ਮੁਤਾਬਿਕ ਵਿਸ਼ਲੇਸ਼ਣ ਪੇਸ਼ ਕਰਦੇ ਹੋਏ ਕਈ ਪੜਾਵਾਂ 'ਚੋਂ ਹੋ ਕੇ ਬੁਰਜੂਆ ਜਮਹੂਰੀ ਇਨਕਲਾਬ ਅਤੇ ਸਮਾਜਵਾਦੀ ਇਨਕਲਾਬ ਦੇ ਜ਼ਰਈ ਪ੍ਰੋਗਰਾਮਾਂ ਦੀ ਰੂਪਰੇਖਾ ਪੇਸ਼ ਕੀਤੀ। ਨਾਲ ਹੀ ਉਹਨਾਂ ਨੇ ਸਾਮਰਾਜ ਤਹਿਤ ਕੌਮੀ ਦਾਅਵੇ ਦੇ ਬਦਲਦੇ ਸਰੂਪ ਦਾ ਵਿਸ਼ਲੇਸ਼ਣ ਕਰਦੇ ਹੋਏ ਇਹ ਸਪੱਸ਼ਟ ਪੋਜ਼ੀਸ਼ਨ ਪੇਸ਼ ਕੀਤੀ ਕਿ ਕੌਮੀਅਤਾਂ ਦੇ ਅਲੱਗ ਹੋਣ ਸਮੇਤ ਸਵੈ ਨਿਰਣੇ ਦਾ ਅਧਿਕਾਰ ਬਹੁਕੌਮੀ ਦੇਸ਼ਾਂ ਦੇ ਮਜ਼ਦੂਰ ਇਨਕਲਾਬਾਂ ਦੇ ਪ੍ਰੋਗਰਾਮ ਦਾ ਇਕ ਜਰੂਰੀ ਅੰਗ ਹੈ।

ਬਾਲਸ਼ਵਿਕ ਪਾਰਟੀ ਦਾ ਨਿਰਮਾਣ ਅਤੇ ਗਠਨ ਸਾਰੇ ਸੁਧਾਰਵਾਦੀ ਮੈਨਸ਼ੇਵਿਕ ਅਤੇ ਹੋਰ ਧਾਰਾਵਾਂ-ਪ੍ਰਵਿਰਤੀਆਂ ਅਤੇ ਰੁਝਾਨਾਂ ਦੇ ਵਿਰੁੱਧ ਸਮਝੌਤਾ ਰਹਿਤ ਸੰਘਰਸ਼ ਦੀ ਪ੍ਰਕਿਰਿਆ ਵਿਚ ਹੀ ਸੰਭਵ ਹੋ ਸਕਿਆ। ਇਸ ਸੰਘਰਸ਼ ਦੇ ਵਿਚਾਰਧਾਰਕ ਪੱਖਾਂ ਦਾ ਕੌਮਾਂਤਰੀ ਮਹੱਤਵ ਸੀ। ਇਸ ਸਮੇਂ ਤੱਕ ਯੂਰਪ ਅਤੇ ਅਮਰੀਕਾ ਵਿਚ ਮਜ਼ਦੂਰ ਲਹਿਰ ਦਾ ਵੱਡਾ ਹਿੱਸਾ ਬੁਰਜੂਆ ਵਿਚਾਰਾਂ ਦੇ ਪ੍ਰਭਾਵ ਵਿਚ ਆ ਚੁਕਾ ਸੀ। ਮਜ਼ਦੂਰ ਅਰਿਸਟੋਕਰੇਸੀ ਅਤੇ ਮਜ਼ਦੂਰ ਨੌਕਰਸ਼ਾਹੀ ਦਾ ਸਮਾਜਿਕ ਅਧਾਰ ਸਾਮਰਾਜੀ ਦੇਸ਼ਾਂ ਵਿਚ ਕਾਫੀ ਮਜ਼ਬੂਤ ਹੋ ਚੁੱਕਾ ਸੀ, ਨਿੱਜੀ ਇਜ਼ਾਰੇਦਾਰ ਪੂੰਜੀਵਾਦ ਦੇ ਨਾਲ ਰਾਜਕੀ ਇਜ਼ਾਰੇਦਾਰ ਪੂੰਜੀਵਾਦ ਦੇ ਵਿਕਾਸ ਨੇ ਵੀ ਇਸ ਨੂੰ ਕਾਫੀ ਮਜ਼ਬੂਤ ਬਣਾਇਆ ਸੀ ਅਤੇ ਯੂਰਪ ਅਮਰੀਕਾ ਦੀ ਮਜ਼ਦੂਰ ਲਹਿਰ ਦੇ ਆਗੂਆਂ ਦਾ ਇਕ ਵੱਡਾ ਹਿੱਸਾ ਇਸ ਦਾ ਪ੍ਰਤੀਨਿਧੀ ਬਣਕੇ ਸੋਧਵਾਦੀ ਰਾਹ ਦਾ ਰਾਹੀ ਬਣ ਚੁੱਕਾ ਸੀ। ਪੱਛਮ ਵਿਚ ਉਸ ਸਮੇਂ "ਮਾਰਕਸਵਾਦ ਦੀ ਮੌਤ" ਜਾਂ ਫਿਰ ਉਸ ਵਿਚ "ਹਾਲਤਾਂ ਮੁਤਾਬਿਕ ਉੱਚਿਤ ਸੁਧਾਰ" ਦੀਆਂ ਗੱਲਾਂ ਜ਼ੋਰ ਸ਼ੋਰ ਨਾਲ ਹੋ ਰਹੀਆਂ ਸਨ। ਅਜਿਹੀ ਹਾਲਤ ਵਿਚ ਮਜ਼ਦੂਰ ਲਹਿਰ ਵਿਚ ਸਭ ਪਰਾਏ ਵਿਚਾਰਾਂ ਦੇ ਵਿਰੁੱਧ ਜਾਰੀ ਸੰਘਰਸ਼ ਪੱਛਮੀ ਦੇਸ਼ਾਂ ਦੀ ਮਜ਼ਦੂਰ ਲਹਿਰ ਵਿਚ ਵੀ ਧਰੁਵੀਕਰਨ ਦੀ ਪ੍ਰਕਿਰਿਆ ਨੂੰ ਸੰਵੇਗ ਪ੍ਰਦਾਨ ਕਰ ਰਿਹਾ ਸੀ ਅਤੇ ਇਸਦਾ ਪ੍ਰਤੀਬਿੰਬ ਅਤੇ ਪ੍ਰਭਾਵ ਦੂਸਰੀ ਇੰਟਰਨੈਸ਼ਨਲ ਵਿਚ ਵੀ ਨਜ਼ਰ ਆ ਰਿਹਾ ਸੀ।

1905-07 ਦੇ ਰੂਸੀ ਇਨਕਲਾਬ ਦੇ ਬਾਅਦ ਵਿਚਾਰਧਾਰਕ ਸੰਘਰਸ਼ ਦਾ

ਦਾਇਰਾ ਪੂਰੀ ਸੰਸਾਰ ਮਜ਼ਦੂਰ ਲਹਿਰ ਤੱਕ ਫੈਲ ਗਿਆ ਅਤੇ ਦੂਜੀ ਇੰਟਰਨੈਸ਼ਨਲ ਦੇ ਅੰਦਰ ਵੀ ਗੈਰ ਪ੍ਰੋਲੇਤਾਰੀ ਲੀਹਾਂ ਦੇ ਵਿਰੁੱਧ ਸੰਘਰਸ਼ ਹੋਰ ਤਿੱਖਾ ਹੁੰਦਾ ਗਿਆ, ਜਿਸ ਦਾ ਸਿੱਟਾ ਪਹਿਲੀ ਸੰਸਾਰ ਜੰਗ ਦੇ ਦੌਰਾਨ ਫੁੱਟ ਦੇ ਰੂਪ ਵਿਚ ਸਾਹਮਣੇ ਆਇਆ। ਕਾਟਸਕੀ ਅਤੇ ਉਸਦੇ ਚੇਲਿਆਂ ਦੇ ਵਿਰੁੱਧ ਤਿੱਖੇ ਸੰਘਰਸ਼ ਵਿਚ ਲੈਨਿਨ ਨੇ ਰਾਜ ਦੇ ਮਾਰਕਸਵਾਦੀ ਸਿਧਾਂਤ ਦੀ ਹਿਫਾਜ਼ਤ ਕੀਤੀ, ਉਸਨੂੰ ਵਿਕਸਿਤ ਕੀਤਾ, ਮਜ਼ਦੂਰ ਜ਼ਮਾਤ ਦੀ ਤਾਨਾਸ਼ਾਹੀ ਦੀ ਅਟੱਲਤਾ ਉੱਪਰ ਜ਼ੋਰ ਦਿੱਤਾ ਅਤੇ ਉਸ ਦੇ ਖਾਸੇ ਨੂੰ ਹੋਰ ਵਧੇਰੇ ਸਪੱਸ਼ਟ ਕੀਤਾ। ਕਾਟਸਕੀਵਾਦੀ ਸੋਧਵਾਦ ਦੇ ਵਿਰੁੱਧ ਸੰਘਰਸ਼ ਕਰਦੇ ਹੋਏ ਲੈਨਿਨ ਨੇ ਉਸਦੇ 'ਅਤਿ ਸਾਮਰਾਜਵਾਦ' (Super Impearlisim) ਦੇ ਥੀਸਸ ਦੇ ਬੁਰਜੂਆ ਤੱਤ ਦਾ ਪਰਦਾਫਾਸ਼ ਕੀਤਾ। ਸਾਮਰਾਜਵਾਦ ਦੇ ਵਿਸ਼ੇਸ਼ ਲੱਛਣਾਂ ਅਤੇ ਇਸਦੇ ਵਜੂਦ ਸਮੋਏ ਅੰਤਰਵਿਰੋਧਾਂ ਉੱਪਰ ਰੌਸ਼ਨੀ ਪਾਈ ਅਤੇ ਇਸਦੀ ਰਾਜਨੀਤੀ ਅਤੇ ਅਰਥਨੀਤੀ ਦਾ ਵਿਸ਼ਲੇਸ਼ਣ ਕਰਦੇ ਹੋਏ ਦੱਸਿਆ ਕਿ ਪੂੰਜੀਵਾਦ ਦਾ ਇਹ ਸਰਵਉੱਚ ਪੜਾਅ ਮਜ਼ਦੂਰ ਇਨਕਲਾਬਾਂ ਦੇ ਯੁੱਗ ਦਾ ਐਲਾਨ ਹੈ।

ਸਾਮਰਾਜ ਦੀ ਅੰਦਰੂਨੀ ਗਤੀ ਦੇ ਇਸ ਲਾਜ਼ਮੀ ਨਤੀਜੇ ਅਤੇ ਅੰਤਰ ਸਾਮਰਾਜੀ ਮੁਕਾਬਲੇ ਦੇ ਇਕ ਅੱਟਲ ਨਤੀਜੇ ਦੇ ਰੂਪ ਵਿਚ ਸੰਸਾਰ ਯੁੱਧ ਦਾ ਵਿਸ਼ਲੇਸ਼ਣ ਕਰਦੇ ਹੋਏ ਲੈਨਿਨ ਨੇ ਸਾਮਰਾਜੀ ਦੇਸ਼ਾਂ ਦੀ ਮਜ਼ਦੂਰ ਜ਼ਮਾਤ ਲਈ, ਆਪੋ ਆਪਣੇ ਦੇਸ਼ਾਂ ਦੀ ਬੁਰਜੂਆਜ਼ੀ ਵੱਲੋਂ ਯੁੱਧ ਵਿਚ ਹਿੱਸਾ ਲੈਣ ਦੇ ਕਾਟਸਕੀ ਦੁਆਰਾ ਪੇਸ਼ ਕੀਤੇ ਕਾਰਜਾਂ ਦੇ ਉਲਟ ਯੁੱਧ ਦੇ ਸਮੇਂ ਵਿਚ ਆਮ ਬਗਾਵਤ ਦਾ ਕਾਰਜ ਪੇਸ਼ ਕੀਤਾ, ਉਹਨਾਂ ਨੇ ਬਸਤੀਆਂ ਦੇ ਸਿਆਸੀ ਆਜ਼ਾਦੀ ਦੇ ਸੰਘਰਸ਼ ਦੀ ਪ੍ਰਸੰਗਿਕਤਾ ਨੂੰ ਨਕਾਰਨ ਦੇ ਕਾਟਸਕੀ ਦੇ ਯਤਨਾਂ ਨੂੰ ਵੀ ਗਲਤ ਸਿੱਧ ਕੀਤਾ ਅਤੇ ਦੱਸਿਆ ਕਿ ਸਾਮਰਾਜ ਦੇ ਯੁੱਗ ਵਿਚ ਸਾਮਰਾਜੀ ਦੇਸ਼ਾਂ ਵਿਚ ਸਮਾਜਵਾਦੀ ਇਨਕਲਾਬਾਂ ਦੇ ਨਾਲ ਹੀ ਬਸਤੀਆਂ ਵਿਚ ਚਲ ਰਹੇ ਕੌਮੀ ਮੁਕਤੀ ਸੰਘਰਸ਼ ਵੀ ਸੰਸਾਰ ਮਜ਼ਦੂਰ ਇਨਕਲਾਬ ਦਾ ਹੀ ਅੰਗ ਹਨ।

ਅਕਤੂਬਰ ਇਨਕਲਾਬ ਨੇ ਕਮਿਊਨਿਸਟ ਵਿਚਾਰਧਾਰਾ ਦੀ ਸਰਦਾਰੀ ਨੂੰ ਮੁਕੰਮਲ ਤੌਰ ਤੇ ਸਥਾਪਿਤ ਕਰ ਦਿੱਤਾ ਅਤੇ ਸੰਸਾਰ ਮਜ਼ਦੂਰ ਲਹਿਰ 'ਚੋਂ ਦੂਜੀ ਇੰਟਰਨੈਸ਼ਨਲ ਦੇ ਸੋਧਵਾਦੀਆਂ ਦੇ ਪ੍ਰਭਾਵ ਨੂੰ ਸਮਾਪਤ ਕਰਕੇ ਉਸਨੂੰ ਪੱਛਮੀ ਖੁਸ਼ਹਾਲ ਦੇਸ਼ਾਂ ਦੇ ਮੁੱਠੀਭਰ ਪੂੰਜੀਵਾਦੀਕ੍ਰਿਤ ਮਜ਼ਦੂਰਾਂ ਅਤੇ ਨਿੱਕ ਬੁਰਜੂਆ ਜ਼ਮਾਤਾਂ ਤੱਕ (ਜੋ ਕਿ ਇੰਟਰਨੈਸ਼ਨਲ ਦੇ ਸੋਧਵਾਦੀਆਂ ਦੀ ਵਿਚਾਰਧਾਰਾ ਦੇ ਅਸਲੀ ਸਮਾਜਿਕ ਆਧਾਰ ਸਨ) ਸੀਮਿਤ ਕਰ ਦਿੱਤਾ।

ਸੰਸਾਰ ਮਜ਼ਦੂਰ ਲਹਿਰ ਨੂੰ ਜ਼ਰੂਰੀ ਸਿੱਖਿਆਵਾਂ ਦੇਣ ਵਾਲੀ ਜਰਮਨੀ ਦੀ ਸਮਾਜਿਕ ਜ਼ਮਹੂਰੀ ਲਹਿਰ ਫਰਾਂਸੀਸੀ ਸਮਾਜਵਾਦੀ ਲਹਿਰ ਅਤੇ ਬ੍ਰਿਟਿਸ਼ ਟ੍ਰੇਡ ਯੂਨੀਅਨ ਲਹਿਰ ਦੇ 'ਮੋਢਿਆਂ ਉੱਪਰ' (ਏਂਗਲਜ਼) ਖੜੀ ਹੋਈ ਸੀ। ਇਸ ਸਿੱਖਿਆ ਨੂੰ ਅਮਲ ਵਿਚ ਲਿਆਉਣ ਦਾ ਕੰਮ ਪੈਰਿਸ ਕਮਿਊਨ ਵਿਚ ਫਰਾਂਸੀਸੀ ਮਜ਼ਦੂਰਾਂ ਨੇ ਕੀਤਾ। ਠੀਕ ਇਸੇ ਤਰ੍ਹਾਂ ਅਕਤੂਬਰ ਇਨਕਲਾਬ ਪੈਰਿਸ ਕਮਿਊਨ ਦੇ ''ਮੋਢਿਆਂ ਉੱਪਰ'

(ਲੈਨਿਨ) ਖੜ੍ਹਾ ਹੋਇਆ ਸੀ। 1905-7 ਦਾ ਅਸਫਲ ਇਨਕਲਾਬ ਇਸਦੀ 'ਡਰੈਸ ਰਿਹਰਸਲ' ਸੀ ਅਤੇ ਫਰਵਰੀ 1917 ਦਾ ਬੁਰਜੂਆ ਜਮਹੂਰੀ ਇਨਕਲਾਬ ਇਸ ਦਾ ਮੁੱਖ ਬੰਧ ਸੀ।

ਪੈਰਿਸ ਕਮਿਊਨ ਅਤੇ ਇਸ ਦੇ ਬਾਅਦ ਦੇ ਤਜ਼ਰਬਿਆਂ ਤੋਂ ਸਿੱਖਦੇ ਅਤੇ ਵਿਚਾਰਧਾਰਕ ਸੰਘਰਸ਼ਾਂ ਦੌਰਾਨ ਅਮੀਰੀ ਹਾਸਿਲ ਕਰਦੇ ਹੋਏ ਮਜ਼ਦੂਰ ਜਮਾਤ ਨੇ ਦੂਜੀ ਵਾਰ ਅਕਤੂਬਰ 1917 ਵਿਚ ਰਾਜ ਸੱਤਾ ਉੱਪਰ ਕਬਜਾ ਕੀਤਾ। ਇਸ ਵਾਰ ਉਸਨੇ ਬੁਰਜੂਆ ਰਾਜਸੱਤਾ ਨੂੰ ਤਬਾਹ ਕਰਕੇ ਮਜ਼ਦੂਰ ਜਮਾਤ ਦੀ ਰਾਜਸੱਤਾ ਕਾਇਮ ਕੀਤੀ। ਪਹਿਲੀ ਵਾਰ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਤਹਿਤ ਕਾਇਮ ਸਮਾਜਵਾਦੀ ਲੋਕਤੰਤਰ ਦੇ ਅਧੀਨ ਕਮਿਊਨਿਜ਼ਮ ਵੱਲ ਨੂੰ ਤਬਦੀਲੀ ਦੇ ਪਹਿਲੇ ਪ੍ਰਯੋਗ ਦੀ ਸ਼ੁਰੂਆਤ ਹੋਈ। ਪੈਰਿਸ ਕਮਿਊਨ ਦੇ ਬਾਅਦ ਇਹ ਸੰਸਾਰ ਮਜ਼ਦੂਰ ਇਨਕਲਾਬ ਦਾ ਦੂਸਰਾ ਮੀਲ ਪੱਥਰ ਸੀ।

ਅਕਤੂਬਰ 1917 ਦੇ ਸੋਵੀਅਤ ਸਮਾਜਵਾਦੀ ਇਨਕਲਾਬ ਤੋਂ 1949 ਦੇ ਚੀਨ ਦੇ ਨਵ ਜਮਹੂਰੀ ਇਨਕਲਾਬ ਤਕ ਦਾ ਸਮਾਂ ਸੰਸਾਰ ਮਜ਼ਦੂਰ ਇਨਕਲਾਬ ਦੇ ਪਹਿਲੇ ਚੱਕਰ ਦਾ ਤੀਸਰਾ ਪੜਾਅ ਸੀ। ਪੈਰਿਸ ਕਮਿਊਨ ਦੇ ਤਜ਼ਰਬਿਆਂ ਦੇ ਬਾਅਦ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਪਹਿਲੀ ਵਾਰ ਰੂਸ ਵਿਚ ਸਥਾਪਿਤ ਹੋਈ ਅਤੇ ਉਹ ਇਤਿਹਾਸ ਦੇ ਪਹਿਲੇ ਸਮਾਜਵਾਦੀ ਪ੍ਰਯੋਗਾਂ ਦੀ ਪ੍ਰਯੋਗਸ਼ਾਲਾ ਬਣਿਆ। ਸੋਵੀਅਤ ਸੱਤਾ ਦੀ ਅਗਵਾਈ ਕਰਦੇ ਹੋਏ ਲੈਨਿਨ ਨੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਸੰਬੰਧੀ ਮਾਰਕਸਵਾਦ ਦੀਆਂ ਪਹਿਲੀਆਂ ਧਾਰਨਾਵਾਂ ਨੂੰ ਅੱਗੇ ਵਿਕਸਿਤ ਕਰਨਾ ਸ਼ੁਰੂ ਕੀਤਾ। ਸਮਾਜਵਾਦੀ ਰਾਜ ਅਤੇ ਸਮਾਜ ਦੇ ਵਿਸ਼ੇਸ ਲੱਛਣਾਂ ਦੀ ਵਿਆਖਿਆ ਉਹਨਾਂ ਨੇ ਇਸ ਬਾਰੇ ਪ੍ਰਚਲਿੱਤ ਮਾਰਕਸਵਾਦੀ ਸੰਕਲਪਾਂ ਤੋਂ ਇਸਦੇ ਵੱਖਰੇਪਣ ਨੂੰ ਸਪਸ਼ਟ ਕੀਤਾ, ਮਜ਼ਦੂਰ ਸੱਤਾ ਦੇ ਸਰੂਪ ਅਤੇ ਕਾਰਜਾਂ ਦੇ ਬਾਰੇ ਵਿਚ ਸੰਸਾਰ ਕਮਿਊਨਿਸਟ ਲਹਿਰ ਨੂੰ ਸਿੱਖਿਅਤ ਕੀਤਾ ਅਤੇ ਬੁਰਜੂਆਜ਼ੀ ਦੁਆਰਾ ਸੋਵੀਅਤ ਸੱਤਾ ਦੇ ਵਿਰੋਧ ਦੇ ਵੱਖ-ਵੱਖ ਰੂਪਾਂ ਅਤੇ ਪੂੰਜੀਵਾਦੀ ਮੁੜ ਬਹਾਲੀ ਦੇ ਸਾਰੇ ਤਰ੍ਹਾਂ ਦੇ ਅਤੇ ਸਾਰੇ ਪਾਸਿਆਂ ਤੋਂ ਦਰਪੇਸ਼ ਖਤਰਿਆਂ ਦਾ ਵਾਰ ਵਾਰ ਅਤੇ ਲਗਾਤਾਰ ਜ਼ਿਕਰ ਕਰਦੇ ਹੋਏ ਇਹਨਾਂ ਨਾਲ ਨਜਿੱਠਣ ਲਈ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ 'ਲੋਹੇ ਦੇ ਹੱਥ' ਦੀ ਅਟੱਲਤਾ ਉੱਪਰ ਲਗਾਤਾਰ ਜ਼ੋਰ ਦਿੱਤਾ।

ਘਰੇਲੂ ਜੰਗ ਦੇ ਸੰਕਟ, ਸਾਮਰਾਜੀ ਦੇਸ਼ਾਂ ਦੇ ਹਮਲੇ, ਅਕਾਲ, ਭੁੱਖਮਰੀ ਆਦਿ ਮੁਸੀਬਤਾਂ ਨਾਲ ਜੂਝਦੇ ਹੋਏ ਵੀ ਅਤੇ ਇਹਨਾਂ ਨੇੜੇ ਢੁਕੇ ਹੋਏ ਹੋਂਦ ਦੇ ਸੰਕਟਾਂ ਤੋਂ ਉੱਭਰਨ ਅਤੇ ਲੰਬੇ ਸਮੇਂ ਦੇ ਬੁਨਿਆਦੀ ਆਰਥਿਕ ਸੰਕਟ ਦੀ ਸ਼ੁਰੂਆਤ ਹੋਣ ਦੇ ਬਾਅਦ ਵੀ ਲੈਨਿਨ ਨੇ ਸਮਾਜਵਾਦੀ ਪ੍ਰਯੋਗਾਂ ਦਾ ਬੇਰੋਕ ਸਿਲਸਿਲਾ ਜ਼ਾਰੀ ਰੱਖਿਆ। ਨਾਲ ਹੀ ਉਹ ਸਮਾਜਵਾਦੀ ਤਬਦੀਲੀ ਦੇ ਲੰਬੇ ਸਮੇਂ ਦੇ ਯੁੱਧਨੀਤਿਕ, ਨੀਤੀਗਤ ਅਤੇ ਵਿਚਾਰਧਾਰਕ ਸਵਾਲਾ ਨਾਲ ਜਿਵੇਂ ਕਿ ਪਾਰਟੀ, ਰਾਜ ਅਤੇ ਜਮਾਤ ਦੇ ਅੰਤਰਸੰਬੰਧਾਂ ਦੇ ਸਵਾਲ,

ਮਜ਼ਦੂਰ ਜਮਾਤ ਦੀ ਜ਼ਿਆਦਾ ਤੋਂ ਜ਼ਿਆਦਾ ਸਿੱਧੀ ਹਿੱਸੇਦਾਰੀ ਦੇ ਸਵਾਲ, ਸਮਾਜਵਾਦੀ ਸੰਗਰਾਦੀ ਦੌਰ ਵਿਚ ਮਜ਼ਦੂਰ ਕਿਸਾਨ ਗੱਠਜੋੜ, ਖੇਤੀ ਅਤੇ ਉਦਯੋਗ ਦੇ ਆਪਸੀ ਸੰਬੰਧਾਂ ਦਾ ਸਵਾਲ, ਸਮਾਜਵਾਦੀ ਮਾਲਕੀ ਦੇ ਉੱਨਤ ਰੂਪਾਂ ਵੱਲ ਤਬਦੀਲੀ ਦਾ ਸਵਾਲ ਆਦਿ ਨਾਲ ਜੂਝਦੇ ਰਹੇ ਅਤੇ ਭਵਿੱਖ ਦੇ ਸੂਤਰੀਕਰਨਾਂ ਦੇ ਲਈ ਵੱਡਮੁਲਾ ਅਧਾਰ ਤਿਆਰ ਕਰਦੇ ਰਹੇ। ਲੈਨਿਨ ਨੇ ਆਪਣੇ ਅੰਤਿਮ ਦਿਨਾਂ ਵਿਚ ਸਮਾਜਵਾਦ ਦੀਆਂ ਸਮੱਸਿਆਵਾਂ ਬਾਰੇ ਸੋਚਦੇ ਹੋਏ ਉਹਨਾਂ ਨੌਕਰਸ਼ਾਹ ਵਿਗਾੜਾਂ ਅਤੇ ਬੁਰਜੂਆ ਕਰੂਪਤਾਵਾਂ ਵੱਲ ਇਸ਼ਾਰਾ ਕੀਤਾ ਜੋ ਪਾਰਟੀ ਢਾਂਚੇ ਅਤੇ ਰਾਜਕੀ ਢਾਂਚੇ ਪੈਦਾ ਹੋਈਆਂ ਸਨ। ਉਹ ਆਖਰੀ ਸਾਹ ਤੱਕ ਇਸ ਸਮੱਸਿਆਵਾਂ ਨਾਲ ਟਕਰਾਉਂਦੇ ਰਹੇ ਕਿ ਸਮਾਜਵਾਦ ਅੰਦਰ ਜਮਾਤੀ ਸੰਘਰਸ਼ ਅਤੇ ਇਨਕਲਾਬ ਨੂੰ ਕਿਵੇਂ ਜਾਰੀ ਰੱਖਿਆ ਜਾਵੇ।

ਇਹ ਸਭ ਕੁਝ ਕਰਦੇ ਹੋਏ ਲੈਨਿਨ ਨੇ ਆਪਣੇ ਕੌਮਾਂਤਰੀ ਫਰਜਾਂ ਨੂੰ ਰੱਤੀ ਭਰ ਵੀ ਅਤੇ ਪਲ ਭਰ ਲਈ ਵੀ ਕਿਨਾਰੇ ਨਹੀਂ ਕੀਤਾ। ਤੀਜੀ ਇੰਟਰਨੈਸ਼ਨਲ ਦੀ ਸਥਾਪਨਾ ਕਰਨ ਦੇ ਨਾਲ ਹੀ ਉਹਨਾਂ ਨੇ ਕੌਮਾਂਤਰੀ ਕਮਿਊਨਿਸਟ ਲਹਿਰ ਦੀ ਆਮ ਸੇਧ ਤੈਅ ਕੀਤੀ ਅਤੇ ਇਹ ਵੀ ਸਪੱਸ਼ਟ ਕੀਤਾ ਕਿ ਬਸਤੀਆਂ ਵਿਚ ਕੌਮੀ ਮੁਕਤੀ ਘੋਲਾਂ ਨੂੰ ਸਮਰਥਨ ਦੇਣਾ ਵਿਕਸਿਤ ਪੂੰਜੀਵਾਦ ਦੇਸ਼ਾਂ ਦੀ ਮਜ਼ਦੂਰ ਜਮਾਤ ਦਾ ਇਨਕਲਾਬੀ ਫਰਜ਼ ਹੈ।

ਅਕਤੂਬਰ ਇਨਕਲਾਬ ਦੀਆਂ ਤੋਪਾਂ ਦੀ ਗਰਜ਼ ਦੁਨੀਆਂ ਭਰ ਦੇ ਮੁਕਤੀ ਸੰਘਰਸ਼ਾਂ ਵਿਚ ਗੂੰਜ ਉੱਠੀ ਸੀ। ਇਸਨੇ ਬਸਤੀਵਾਦ ਵਿਰੋਧੀ ਕੌਮੀ ਸੰਘਰਸ਼ਾਂ ਨੂੰ ਵੀ ਨਵੀਂ ਦਿਸ਼ਾ ਅਤੇ ਸੰਵੇਗ ਪ੍ਰਦਾਨ ਕੀਤਾ। ਏਸ਼ੀਆ, ਲਾਤੀਨੀ ਅਮਰੀਕਾ ਅਤੇ ਅਰਬ ਅਫਰੀਕਾ ਦੇ ਦੇਸ਼ਾ ਵਿਚ ਇਸਦੇ ਪ੍ਰਭਾਵ ਵਿਚ ਕਮਿਊਨਿਸਟ ਪਾਰਟੀਆਂ ਦੇ ਬਣਨ ਦੀ ਪ੍ਰੀਕ੍ਰਿਆ ਦੂਸਰੇ ਦਹਾਕੇ ਦੇ ਅੰਤ ਵਿਚ ਹੀ ਸ਼ੁਰੂ ਹੋ ਚੁਕੀ ਸੀ, ਜਿਸਨੂੰ ਤੀਸਰੀ ਇੰਟਰਨੈਸ਼ਨਲ ਦੇ ਯਤਨਾਂ ਨੇ ਤੀਸਰੇ ਦਹਾਕੇ ਵਿਚ ਖਾਸ ਤੌਰ ਤੇ ਹੁਲਾਰਾ ਦਿੱਤਾ, ਸੰਸਾਰ ਪੂੰਜੀਵਾਦ ਦੀਆਂ ਕਮਜ਼ੋਰ ਕੜੀਆਂ ਦੇ ਨਾਲ ਹੀ,ਪਹਿਲੀ ਸੰਸਾਰ ਜੰਗ ਦੇ ਅੰਤਿਮ ਦੌਰ ਦੀਆਂ ਵਿਸ਼ੇਸ਼ ਹਾਲਤਾਂ ਵਿਚ ਜਰਮਨੀ ਦੀ ਮਜ਼ਦੂਰ ਜਮਾਤ ਵੀ ਇਨਕਲਾਬ ਦੀ ਜਿੱਤ ਦੇ ਕਾਫੀ ਨੇੜੇ ਆ ਪਹੁੰਚੀ ਸੀ। ਭਾਵੇਂ ਇਹ ਇਨਕਲਾਬ ਕੁਚਲ ਦਿੱਤਾ ਗਿਆ ਪਰ ਯੂਰਪ ਵਿਚ ਨਵੀਆਂ ਬਣੀਆਂ ਲੈਨਿਨਵਾਦੀ ਪਾਰਟੀਆਂ ਦੀ ਅਗਵਾਈ ਵਿਚ ਮਜ਼ਦੂਰ ਸੰਘਰਸ਼ਾਂ ਦਾ ਸਿਲਸਿਲਾ ਜਾਰੀ ਰਿਹਾ।

ਲੈਨਿਨ ਦੇ ਬਾਅਦ ਸਟਾਲਿਨ ਨੇ ਕੌਮਾਂਤਰੀ ਮਜ਼ਦੂਰ ਜਮਾਤ ਦੀ ਅਗਵਾਈ ਸੰਭਾਲੀ, ਮਜ਼ਦੂਰ ਵਿਚਾਰਧਾਰਾ ਵਿਚ ਲੈਨਿਨ ਦੀਆਂ ਦੇਣਾਂ ਦੀ ਹਿਫਾਜ਼ਤ ਕੀਤੀ। ਟਰਾਟਸਕੀ, ਜਿਨੋਵਿਏਵ, ਕਾਮੇਨੇਵ, ਬੁਖਾਰਿਨ ਆਦਿ ਦੇ ਪਰਾਏ ਵਿਚਾਰਾਂ ਅਤੇ ਉਹਨਾਂ ਦੇ ਪਾਰਟੀ ਵਿਰੋਧੀ ਗੁੱਟਾਂ ਦਾ ਖਾਤਮਾ ਕੀਤਾ, ਸਮਾਜਵਾਦੀ ਸਮੂਹਿਕ ਮਾਲਕੀ ਦੀ ਸਥਾਪਨਾ ਦੇ ਨਾਲ ਹੀ ਆਰਥਿਕਤਾ ਦੀ ਸਮਾਜਵਾਦੀ ਪਲਾਨਿੰਗ ਦੀ ਸ਼ੁਰੂਆਤ ਕੀਤੀ ਅਤੇ ਦੋ ਦਹਾਕਿਆਂ ਤੋਂ ਵੀ ਘੱਟ ਸਮੇਂ ਵਿਚ ਇੱਕ ਸ਼ਕਤੀਸ਼ਾਲੀ ਸਮਾਜਵਾਦੀ

ਅਰਥਚਾਰੇ ਦਾ ਨਿਰਮਾਣ ਕਰ ਦਿਖਾਇਆ। ਸਟਾਲਿਨ ਦੀ ਅਗਵਾਈ ਵਿਚ ਸੋਵੀਅਤ ਲਾਲ ਸੈਨਾ ਅਤੇ ਸੋਵੀਅਤ ਜਨਤਾ ਨੇ ਫਾਸੀਵਾਦੀ ਧੁਰੀ ਨੂੰ ਹਰਾਇਆ। ਇਕ ਤਾਕਤਵਰ ਸਮਾਜਵਾਦੀ ਖੇਮਾ ਹੋਂਦ ਵਿਚ ਆਇਆ ਜਿਸਨੇ ਪੂਰੇ ਸੰਸਾਰ ਦੀਆਂ ਮਜ਼ਦੂਰ ਲਹਿਰਾਂ ਅਤੇ ਕੌਮੀ ਮੁਕਤੀ ਸੰਘਰਸ਼ਾਂ ਨੂੰ ਨਵੀਂ ਪ੍ਰੇਰਨਾ ਅਤੇ ਨਵਾਂ ਸੰਵੇਗ ਪ੍ਰਦਾਨ ਕੀਤਾ।

ਜੇਕਰ ਸਟਾਲਿਨ ਦੀ ਮੌਤ ਦੇ ਸਮੇਂ ਤੱਕ ਦੀਆਂ ਹਾਲਤਾਂ ਉੱਪਰ ਅਸੀਂ ਇਕ ਸਰਸਰੀ ਜਿਹੀ ਨਜ਼ਰ ਮਾਰੀਏ ਤਾਂ ਪਤਾ ਲੱਗਦਾ ਹੈ ਕਿ ਉਹਨਾਂ ਸਾਹਮਣੇ ਇਕ ਤੋਂ ਬਾਅਦ ਇਕ ਲਗਾਤਾਰ ਗੰਭੀਰ ਫੌਰੀ ਸਮੱਸਿਆਵਾਂ ਆਉਂਦਿਆਂ ਰਹੀਆਂ, ਲੰਬੇ ਸਮੇਂ ਦੀਆਂ ਨੀਤੀਆਂ ਅਤੇ ਪ੍ਰੋਗਰਾਮਾਂ ਉੱਪਰ ਸੋਚਣ ਦੇ ਲਈ ਸਮੇਂ ਦੀ ਲਗਾਤਾਰ ਕਮੀ ਬਣੀ ਰਹੀ। ਪਰ ਇਹ ਇੱਕ ਸੱਚਾਈ ਹੈ ਕਿ ਇਨਕਲਾਬ ਦੇ ਬਚਪਨ ਦੇ ਗੰਭੀਰ ਸੰਕਟਪੂਰਨ ਸਮੇਂ ਵਿਚ ਹੀ ਲੈਨਿਨ ਨੇ ਸਮਾਜਵਾਦ ਦੀਆਂ ਸਮੱਸਿਆਵਾਂ ਉੱਪਰ ਜਿਸ ਗਹਿਰਾਈ ਨਾਲ ਸੋਚਣਾ ਸ਼ੁਰੂ ਕੀਤਾ ਸੀ ਉਹ ਸਿਲਸਿਲਾ ਸਟਾਲਿਨ ਦੇ ਸਮੇਂ ਵਿਚ ਜਾਰੀ ਨਾ ਰਹਿ ਸਕਿਆ। ਪਰ ਇਹ ਵੀ ਧਿਆਨ ਰੱਖਣਾ ਚਾਹੀਦਾ ਹੈ ਕਿ ਮਜ਼ਦੂਰ ਰਾਜ ਨੂੰ ਪੱਕੇ ਪੈਰੀਂ ਕਰਨ ਤੋਂ ਬਾਅਦ, ਸਟਾਲਿਨ ਦੇ ਸਮੇਂ ਵਿਚ ਹੀ ਪੂਰੀ ਤਰ੍ਹਾਂ ਸਮਾਜਵਾਦੀ ਰੁਪਾਂਤਰਣ ਦਾ ਕੰਮ ਸ਼ੁਰੂ ਹੋਇਆ ਅਤੇ ਇਸੇ ਦੌਰਾਨ ਸਮੱਸਿਆਵਾਂ ਦੇ ਕੁਝ ਅਜਿਹੇ ਠੋਸ ਰੂਪ ਅਤੇ ਅਜਿਹੇ ਨਵੇਂ ਅਯਾਮ ਵੀ ਸਾਹਮਣੇ ਆਏ ਜੋ ਲੈਨਿਨ ਦੇ ਸਮੇਂ ਵਿਚ ਸਪੱਸ਼ਟ ਨਹੀਂ ਹੋਏ ਸਨ। ਸਮਾਜਵਾਦ ਦੀਆਂ ਕੁਝ ਬੁਨਿਆਦੀ ਸਮੱਸਿਆਵਾਂ ਨੂੰ ਨਾ ਦੇਖ ਸਕਣ ਅਤੇ ਕੁਝ ਦਾ ਮਾਮੂਲੀ ਅਤੇ ਕੁਝ ਦਾ ਗਲਤ ਹੱਲ ਪੇਸ਼ ਕਰਨ ਦੇ ਬਾਵਜੂਦ, ਕੁਝ ਸਿਧਾਂਤਕ ਗਲਤੀਆਂ ਅਤੇ ਕੁਝ ਦੋਮ ਦਰਜੇ ਦੀਆਂ ਗਲਤੀਆਂ ਦੇ ਬਾਵਜੂਦ, ਸਟਾਲਿਨ ਦੇ ਸਮੇਂ ਵਿਚ ਮਜ਼ਦੂਰ ਸੱਤਾ ਕਾਇਮ ਰਹੀ, ਸਮਾਜਵਾਦ ਨੇ ਅਗਾਂਹ ਵਲ ਲੰਬੀਆਂ ਪੁਲਾਂਘਾਂ ਭਰੀਆਂ, ਫਾਸੀਵਾਦ ਨੂੰ ਹਰਾਉਣ ਦੇ ਨਾਲ ਹੀ ਪੂਰੀ ਦੁਨੀਆਂ ਵਿਚ ਇਨਕਲਾਬ ਦੀ ਧਾਰਾ ਨੂੰ ਅੱਗੇ ਵਧਾਉਣ ਵਿਚ ਸੋਵੀਅਤ ਸੰਘ ਨੇ ਮਹੱਤਵਪੂਰਨ ਭੂਮਿਕਾ ਨਿਭਾਈ। ਇਸ ਪੂਰੇ ਸਮੇਂ ਵਿਚ ਸਮਾਜਵਾਦੀ ਸਮਾਜ ਵਿਚ ਜਮਾਤੀ ਸੰਘਰਸ਼ ਦੇ ਨਿਯਮਾਂ ਦੀ ਸਮਝ ਦੀ ਘਾਟ ਦੇ ਬਾਵਜੂਦ ਬੁਰਜੂਆ ਤੱਤਾਂ ਅਤੇ ਬੁਰਜੂਆ ਅਧਿਕਾਰਾਂ ਨੂੰ ਕੰਟਰੋਲ ਕਰਨ ਦਾ ਕੰਮ ਜਾਰੀ ਰਿਹਾ, ਸਮਾਜਵਾਦੀ ਮਾਲਕੀ ਦਾ ਪ੍ਰਬੰਧ ਸਫਲਤਾ ਪੂਰਬਕ ਲਾਗੂ ਹੋਇਆ, ਸਮਾਜਵਾਦੀ ਨਿਰਮਾਣ ਦਾ ਕੰਮ ਲਗਾਤਾਰ ਜ਼ਾਰੀ ਰਿਹਾ, ਮਿਹਨਤਕਸ਼ ਜਨਤਾ ਦੀ ਪਹਿਲਕਦਮੀ ਬਣੀ ਰਹੀ ਅਤੇ ਪੈਦਾਵਾਰੀ ਸੰਬੰਧਾਂ ਵਿਚ ਇਨਕਲਾਬੀ ਤਬਦੀਲੀ, ਪੈਦਾਵਾਰੀ ਤਾਕਤਾਂ ਨੂੰ ਲਗਾਤਾਰ ਵਿਕਸਿਤ ਕਰਦੀ ਰਹੀ।

ਸੰਸਾਰ ਮਜ਼ਦੂਰ ਇਨਕਲਾਬ ਦੇ ਪਹਿਲੇ ਚੱਕਰ ਦੇ ਇਸ ਤੀਜੇ ਪੜਾਅ ਦੇ ਦੌਰਾਨ ਹੀ, ਵਰਤਮਾਨ ਸਦੀ ਦੇ ਚੌਥੇ ਦਹਾਕੇ ਵਿਚ ਪੂੰਜੀਵਾਦੀ ਸੰਸਾਰ ਉਸ ਸਮੇਂ ਤੱਕ ਦੀ ਸਭ ਤੋਂ ਵਧੇਰੇ ਗੰਭੀਰ ਮੰਦੀ ਅਤੇ ਨਿਰਾਸ਼ਾ ਦੇ ਮਹਾਂਸੰਕਟ ਵਿਚ ਜਾ ਫਸਿਆ। ਦੂਜੀ ਸੰਸਾਰ ਜੰਗ ਇਸ ਮਹਾਂਸੰਕਟ ਨੂੰ ਟਾਲਣ ਲਈ, ਅਤੇ ਬਸਤੀਆਂ ਦੀ ਮੁੜ ਵੰਡ

ਲਈ ਲੜੀ ਗਈ। ਇਸ ਤੋਂ ਪਹਿਲਾਂ ਹੀ ਮੈਕਸੀਕੋ ਦਾ ਬੁਰਜੂਆ ਜਮਹੂਰੀ ਇਨਕਲਾਬ ਹੋ ਚੁਕਿਆ ਸੀ। ਜਿਸ ਸਮੇਂ ਸਾਮਰਾਜੀ ਯੁੱਧ ਸਰਦਾਰ ਦੁਨੀਆਂ ਨੂੰ ਯੁੱਧ ਦੀ ਮਹਾਂ ਪਰਲੋ ਵੱਲ ਧੱਕ ਰਹੇ ਸੀ, ਉਸੇ ਸਮੇਂ ਸੰਸਾਰ ਮਜ਼ਦੂਰ ਇਨਕਲਾਬ ਦੇ ਅੰਗ ਦੇ ਰੂਪ ਵਿਚ ਵੀਅਤਨਾਮ, ਕੋਰੀਆ, ਬਰਮਾ, ਮਲਾਇਆ, ਭਾਰਤ ਆਦਿ ਬਸਤੀਆਂ ਦੇ ਮੁਕਤੀ ਸੰਘਰਸ਼ ਅੱਗੇ ਵਧ ਰਹੇ ਸਨ, ਅਤੇ ਯੁੱਧ ਦੇ ਦੌਰਾਨ ਉਹ ਫੈਸਲਾਕੁਨ ਮੁਕਾਮ ਤੱਕ ਜਾ ਪਹੁੰਚੇ ਸਨ। ਚੀਨ ਤੋਂ ਇਲਾਵਾ ਵੀਅਤਨਾਮ ਅਤੇ ਕੋਰੀਆ ਵਿਚ ਵੀ ਕੌਮੀ ਮੁਕਤੀ ਯੁੱਧ ਵਿਚ ਕਮਿਊਨਿਸਟਾਂ ਦੀ ਆਗੂ ਭੂਮਿਕਾ ਸਥਾਪਿਤ ਹੋ ਚੁੱਕੀ ਸੀ ਅਤੇ ਹੋਰ ਜ਼ਿਆਦਾਤਰ ਦੇਸ਼ਾਂ ਦੇ ਸੰਘਰਸ਼ਾਂ ਵਿਚ ਵੀ ਉਨ੍ਹਾਂ ਦੀ ਭੂਮਿਕਾ ਮਹੱਤਵਪੂਰਨ ਸੀ। ਪੂਰੇ ਸੰਸਾਰ ਦੀ ਮਜ਼ਦੂਰ ਜਮਾਤ ਦੇ ਵਿਚਾਰਧਾਰਕ, ਯੁੱਧਨੀਤਿਕ ਅਸਲਾਖਾਨੇ ਨੂੰ ਅਮੀਰ ਬਣਾਉਣ ਵਾਲੇ ਅਤੇ ਬਸਤੀਵਾਦ ਅਤੇ ਨਵਬਸਤੀਵਾਦ ਦੇ ਪੂਰੇ ਇਤਿਹਾਸਕ ਦੌਰ ਦੇ ਲਈ ਕੌਮੀ ਜਮਹੂਰੀ ਇਨਕਲਾਬ ਦੀ ਆਮ ਲਾਈਨ, ਲਮਕਵੇਂ ਲੋਕਯੁੱਧ ਦੀ ਪੂਰੀ ਦਿਸ਼ਾ ਅਤੇ ਸਰੂਪ ਤੈਅ ਕਰਨ ਵਾਲੇ ਮਹਾਨ ਸਮਾਜਿਕ ਪ੍ਰਯੋਗ ਤੀਜੇ ਦਹਾਕੇ ਤੋਂ ਪੰਜਵੇਂ ਦਹਾਕੇ ਤੱਕ ਮਾਓ ਦੀ ਅਗਵਾਈ ਵਿਚ ਚੀਨੀ ਕਮਿਊਨਿਸਟ ਪਾਰਟੀ ਪੂਰੇ ਕਰ ਰਹੀ ਸੀ।

ਅਰਧ ਜਗੀਰੂ-ਅਰਧਬਸਤੀਵਾਦੀ ਚੀਨੀ ਸਮਾਜ ਵਿਚ ਇਨਕਲਾਬ ਦੀ ਯੁੱਧਨੀਤੀ ਅਤੇ ਆਮ ਦਾਅਪੇਚ ਵਿਕਸਿਤ ਕਰਦੇ ਹੋਏ ਮਾਓ ਨੇ ਨਵ-ਜਮਹੂਰੀ ਇਨਕਲਾਬ ਦੇ ਸਿਧਾਂਤ ਖੋਜੇ ਅਤੇ ਉਹਨਾਂ ਨੂੰ ਅਮਲ ਵਿਚ ਲਿਆਉਂਦੇ ਹੋਏ ਮਹਾਂਕਾਵਿਕ ਗੌਰਵਮਈ ਲਮਕਵੇਂ ਲੋਕਯੁੱਧ ਵਿਚ ਚੀਨੀ ਲੋਕਾਂ ਨੂੰ ਅਗਵਾਈ ਪ੍ਰਦਾਨ ਕੀਤੀ। ਜਨਤਾ ਦੇ ਜਮਹੂਰੀ ਇਨਕਲਾਬ ਦੇ ਤਿੰਨ ਚਮਤਕਾਰੀ ਹਥਿਆਰਾਂ-ਕਮਿਊਨਿਸਟ ਪਾਰਟੀ, ਲਾਲ ਸੈਨਾ ਅਤੇ ਸਾਂਝਾ ਮੋਰਚਾ ਦੀ ਕਲਪਨਾ ਅਤੇ ਸਿਰਜਣਾ ਕਰਦੇ ਹੋਏ ਮਾਓ ਨੇ ਮਜ਼ਦੂਰ ਕਿਸਾਨ ਗੱਠਜੋੜ ਦੇ ਮਾਰਕਸਵਾਦੀ ਸੰਕਲਪ ਨੂੰ ਇਕ ਦਮ ਨਵੀਂ ਉੱਚਾਈ ਤੱਕ ਵਿਕਸਿਤ ਕੀਤਾ। ਇਸ ਦੇ ਨਾਲ ਹੀ ਇਸੇ ਦੌਰਾਨ ਮਾਓ ਨੇ ਸਮਕਾਲੀਨ ਸੰਸਾਰ ਕਮਿਊਨਿਸਟ ਲਹਿਰ ਵਿਚ ਫੈਲੀਆਂ ਮਸ਼ੀਨੀ ਪਦਾਰਥਵਾਦੀ ਅਤੇ ਅਧਿਆਤਮਵਾਦੀ ਥਿੜਕਣਾਂ ਦੇ ਸਮਾਨਾਂਤਰ ਵਿਗਿਆਨ ਨੂੰ ਸਹੀ ਦਿਸ਼ਾ ਵਿਚ ਅੱਗੇ ਵਧਾਇਆ। ਆਪਣੀਆਂ ਕਲਾਸੀਕਲ ਲਿਖਤਾਂ 'ਵਿਰੋਧਤਾਈ ਬਾਰੇ' ਅਤੇ 'ਅਭਿਆਸ ਬਾਰੇ' ਦੇ ਜ਼ਰੀਏ ਉਹਨਾਂ ਨੇ ਵਿਰੋਧਤਾਈਆਂ ਦੇ ਸਿਧਾਂਤ ਨੂੰ ਅਤੇ ਵਿਰੋਧ ਵਿਕਾਸ ਦੀ ਸਮਝਦਾਰੀ ਨੂੰ ਨਵੀਂ ਉੱਚਾਈ ਤੱਕ ਵਿਕਸਿਤ ਕੀਤਾ।

ਦੂਸਰੀ ਸੰਸਾਰ ਜੰਗ ਦੌਰਾਨ ਪੂਰਬੀ ਯੂਰਪ ਦੇ ਦੇਸ਼ਾਂ ਦੀ ਮੁਕਤੀ ਅਤੇ ਉੱਥੇ ਮਜ਼ਦੂਰ ਜ਼ਮਾਤ ਦੀ ਅਗਵਾਈ ਵਿਚ ਕੌਮੀ ਜਮਹੂਰੀ ਰਾਜਾਂ ਦੀ ਸਥਾਪਨਾ ਪਹਿਲਾਂ ਹੀ ਹੋ ਚੁਕੀ ਸੀ। ਚੀਨ ਦੇ ਨਵ ਜਮਹੂਰੀ ਇਨਕਲਾਬ ਨੇ ਦੁਨੀਆਂ ਦੇ ਸਭ ਤੋਂ ਪਿਛੜੇ ਦੇਸ਼ਾਂ ਵਿਚ ਵੀ ਮਜ਼ਦੂਰ ਇਨਕਲਾਬਾਂ ਦੇ ਸਿਲਸਿਲੇ ਦੀ ਸ਼ੁਰੂਆਤ ਕਰ ਦਿੱਤੀ। ਵੀਅਤਨਾਮ, ਕੋਰੀਆ, ਕੰਬੋਡੀਆ ਆਦਿ ਦੇਸ਼ਾਂ ਦੇ ਮਜ਼ਦੂਰ ਇਨਕਲਾਬ ਇਸੇ ਸਿਲਸਿਲੇ

ਦੀਆਂ ਕੜੀਆਂ ਸਨ।

1917 ਵਿਚ ਸੋਵੀਅਤ ਸੰਘ ਦੇ ਰੂਪ ਵਿਚ ਕੌਮਾਂਤਰੀ ਮਜ਼ਦੂਰ ਜ਼ਮਾਤ ਦੇ ਅਧਾਰ ਇਲਾਕੇ ਦੇ ਨਿਰਮਾਣ ਦੇ ਨਾਲ ਹੀ ਜਿਸ ਸਫ਼ਰ ਦੀ ਸ਼ੁਰੂਆਤ ਹੋਈ ਸੀ, ਉਹ 1949 ਵਿਚ ਚੀਨ ਦੇ ਨਵ ਜਮਹੂਰੀ ਇਨਕਲਾਬ ਤੱਕ ਅਨੇਕਾਂ ਤਜ਼ਰਬਿਆਂ ਨਾਲ ਅਮੀਰ ਹੁੰਦਾ ਹੋਇਆ ਕਾਫੀ ਅੱਗੇ ਪਹੁੰਚ ਚੁੱਕਾ ਸੀ। ਬੁਰਜ਼ੂਆਜ਼ੀ ਉੱਪਰ ਫੈਸਲਾਕੁਨ ਵਿਚਾਰਧਾਰਕ ਜਿੱਤ ਹੁਣ ਕਈ ਦੇਸ਼ਾਂ ਵਿਚ ਰਾਜ ਸੱਤਾ ਉੱਪਰ ਮਜ਼ਦੂਰ ਜ਼ਮਾਤ ਦੇ ਕਬਜੇ ਦੇ ਨਾਲ ਹੀ ਅਤੇ ਉਸਨੂੰ ਪੱਕੇ ਪੈਰੀਂ ਕਰਨ ਦੀ ਸ਼ੁਰੂਆਤ ਦੇ ਨਾਲ ਹੀ ਮੁਕੰਮਲ ਜਿੱਤ ਦੀ ਸਿਧਾਂਤਿਕ ਗਰੰਟੀ ਅਜੇ ਤੱਕ ਹਾਸਿਲ ਨਹੀਂ ਕੀਤੀ ਜਾ ਸਕੀ ਸੀ।

ਸੰਸਾਰ ਮਜ਼ਦੂਰ ਇਨਕਲਾਬ ਦੇ ਪਹਿਲੇ ਚੱਕਰ ਦੇ ਚੌਥੇ ਅਤੇ ਆਖਰੀ ਪੜਾਅ (1949-76) ਵਿਚ ਸਮਾਜਵਾਦੀ ਤਬਦੀਲੀ ਦੇ ਖਾਸੇ ਅਤੇ ਸਮੱਸਿਆਵਾਂ ਦੀ ਮੁਕੰਮਲ-ਤਰਤੀਬ ਬੱਧ ਸਮਝਦਾਰੀ ਹਾਸਿਲ ਕਰਨ ਅਤੇ ਸਮਾਜਵਾਦ ਦੇ ਪੂਰੇ ਦੌਰ ਲਈ ਆਮ ਲੀਹ ਤੈਅ ਕਰਨ ਦਾ ਇਤਿਹਾਸਕ ਮੱਹਤਵਪੂਰਨ ਕਾਰਜ ਮਾਓ ਦੀ ਅਗਵਾਈ ਵਿਚ ਪੂਰਾ ਹੋਇਆ ਅਤੇ ਵੱਡੇ ਦੁਖਾਂਤਾ ਦਾ ਰਚਣਹਾਰਾ ਸਭ ਤੋਂ ਮਹਾਨ ਕਵੀ-ਸੰਸਾਰ ਇਤਿਹਾਸ ਕਿੰਨਾ ਵੱਡਾ ਦਵੰਦਵਾਦੀ ਹੈ। ਮਜ਼ਦੂਰ ਜ਼ਮਾਤ ਦੀ ਵਿਚਾਰਧਾਰਾ ਜਦੋਂ ਜਮਾਤੀ ਸਮਾਜ ਤੋਂ ਜਮਾਤ ਰਹਿਤ ਸਮਾਜ ਵਿਚ ਲੰਬੀ ਤਬਦੀਲੀ ਦੀ ਆਮ ਲੀਹ ਦੀ ਸਮਝਦਾਰੀ ਨਾਲ ਅਮੀਰ ਹੋਣ ਦੇ ਹੁਣ ਤੱਕ ਦੇ ਸਰਵਉੱਚ ਸਿਖਰ ਤੱਕ ਪਹੁੰਚੀ ਤਾਂ ਇਸ ਦੀ ਕੀਮਤ ਸਖ਼ਤ ਜਮਾਤੀ ਸੰਘਰਸ਼ਾਂ ਵਿੱਚ ਸੰਸਾਰ ਮਜ਼ਦੂਰ ਜਮਾਤ ਨੇ ਆਪਣੇ ਸਾਰੇ ਅਧਾਰ ਇਲਾਕੇ ਗਵਾ ਕੇ ਚੁਕਾਈ। 1976 ਵਿਚ ਚੀਨ ਵਿਚ ਸਮਾਜਵਾਦ ਦਾ ਆਖਰੀ ਕਿਲਾ ਵੀ ਢਹਿ ਗਿਆ।

ਆਪਣੇ ਜਨਮਕਾਲ ਤੋਂ ਹੀ ਮਾਰਕਸਵਾਦ ਦਾ ਵਿਕਾਸ ਨਿਰੰਤਰ ਪਰਾਈਆਂ ਵਿਚਾਰਧਾਰਾਵਾਂ ਨਾਲ ਭਿਆਨਕ ਸੰਘਰਸ਼ ਦੌਰਾਨ ਹੋਇਆ। ਭਿਆਨਕ ਖ਼ੂਨ-ਖਰਾਬੇ, ਤਿੱਖੇ, ਨਿਰੰਤਰ ਅਤੇ ਲਮਕਵੇਂ ਜਮਾਤੀ ਯੁੱਧਾਂ ਅਤੇ ਹਾਰਾਂ-ਜਿੱਤਾਂ ਦੇ ਵਿਚ ਉਹਨਾਂ ਦੇ ਅੰਗ ਦੇ ਰੂਪ ਵਿਚ ਵਿਚਾਰਧਾਰਕ ਜਮਾਤੀ ਸੰਘਰਸ਼ ਵੀ ਪਿਛਲੇ ਡੇਢ ਸੌ ਸਾਲਾਂ ਤੋਂ ਬੇਰੋਕ-ਟੋਕ ਜ਼ਾਰੀ ਰਿਹਾ ਹੈ। ਲਾਸਾਲ, ਬਾਕੁਨਿਨ, ਪਰੂਦੋਂ ਅਤੇ ਸਭ ਤੋਂ ਪਹਿਲੇ ਸੋਧਵਾਦੀ ਬਰਨਸਟੀਨ ਦੇ ਬਾਅਦ, ਮਾਰਕਸਵਾਦ ਉੱਪਰ ਪਹਿਲਾ ਸਭ ਚੋਂ ਵੱਡਾ ਹਮਲਾ ਕਾਟਸਕੀ ਦੀ ਅਗਵਾਈ ਵਿਚ ਦੂਸਰੀ ਇੰਟਰਨੈਸ਼ਨਲ ਦੇ ਭਗੌੜਿਆਂ ਨੇ ਕੀਤਾ ਸੀ। ਇਸਦੇ ਬਾਅਦ ਟਰਾਟਸਕੀ ਅਤੇ ਉਸਦੇ ਪੈਰੋਕਾਰਾਂ ਨੇ ਵੀ ਮਾਰਕਸਵਾਦ ਉੱਪਰ ਜ਼ਬਰਦਸਤ ਹਮਲਾ ਕੀਤਾ, ਅਤੇ ਹਾਰ ਨਾਲ ਮੂੰਹ ਭਨਾਇਆ। ਅਲਬਰਾਊਡਰ, ਟੀਟੋ, ਤੋਗਿਲਆਤੀ ਜਿਹੇ ਸੋਧਵਾਦੀਆਂ ਦੀ ਸੂਚੀ ਤਾਂ ਕਾਫੀ ਲੰਬੀ ਹੈ, ਪਰ ਅਸਲ ਵਿਚ ਕਾਟਸਕੀ ਦੇ ਬਾਅਦ ਮਾਰਕਸਵਾਦੀ ਵਿਚਾਰਧਾਰਾ ਉੱਪਰ ਖਰੁਸ਼ਚੇਵ ਅਤੇ ਉਸ ਦੇ ਆਧੁਨਿਕ ਸੋਧਵਾਦੀ ਪੈਰੋਕਾਰਾਂ ਦੁਆਰਾ ਕੀਤਾ ਗਿਆ ਚੌਤਰਫਾ ਹਮਲਾ ਦੂਸਰਾ ਸਭ ਤੋਂ ਵੱਡਾ ਹਮਲਾ ਸੀ। ਮਾਰਕਸਵਾਦ ਉੱਪਰ ਤੀਸਰਾ ਸਭ ਤੋਂ ਵੱਡਾ ਹਮਲਾ ਲਿਊ-

ਸ਼ਾਓ-ਚੀ-ਡੇਂਗ ਸਿਆਓ-ਪਿੰਗ ਆਦਿ ਦੇ ਚੀਨੀ ਸੋਧਵਾਦੀ ਗਿਰੋਹ ਨੇ ਕੀਤਾ। ਮੌਤ ਦੇ ਬਿਸਤਰ ਉੱਪਰ ਪਏ ਹੋਏ, 1976 ਵਿਚ ਅੰਤਿਮ ਸਾਹ ਲੈਣ ਤੱਕ ਮਾਓ-ਡੇਂਗ ਪੰਥੀਆਂ ਨਾਲ ਲੋਹਾ ਲੈਂਦੇ ਹੋਏ ਮਾਰਕਸਵਾਦੀ ਵਿਗਿਆਨ ਨੂੰ ਆਪਣੀਆਂ ਖੋਜਾਂ ਨਾਲ ਅਮੀਰ ਕਰਦੇ ਰਹੇ।

ਉਂਝ ਤਾਂ 1949 ਤੋਂ ਪਹਿਲਾਂ ਹੀ ਮਾਓ ਨੇ ਸਟਾਲਿਨ ਦੀ ਮਸ਼ੀਨੀ ਪਦਾਰਥਵਾਦੀ ਪੱਧਤੀ ਵਿਚ ਪਈਆਂ ਅਧਿਆਤਮਵਾਦੀ ਥਿੜਕਣਾਂ ਉੱਪਰ ਅਤੇ ਸੋਵੀਅਤ ਸਮਾਜਵਾਦੀ ਪ੍ਰਯੋਗਾਂ ਦੀਆਂ ਸਮੱਸਿਆਵਾਂ ਉੱਪਰ ਸੋਚਣਾ ਸ਼ੁਰੂ ਕਰ ਦਿੱਤਾ ਸੀ, ਪਰ 1949 ਦੇ ਬਾਅਦ ਸਮਾਜਵਾਦੀ ਨਿਰਮਾਣ ਦੀਆਂ ਸਮੱਸਿਆਵਾਂ ਨਾਲ ਜੂਝਦੇ ਹੋਏ ਉਹਨਾਂ ਦਾ ਅਹਿਸਾਸ ਹੋਰ ਵਧੇਰੇ ਗਹਿਰਾ ਹੁੰਦਾ ਗਿਆ ਅਤੇ 1956 ਵਿਚ ਖੁਰਸ਼ਚੇਵ ਦੁਆਰਾ ਰੂਸ ਵਿਚ ਪੂੰਜੀਵਾਦ ਦੀ ਮੁੜ ਬਹਾਲੀ ਦੇ ਬਾਅਦ ਉਹਨਾਂ ਨੇ ਇਸ ਪਿਛਲਮੋੜੇ ਦੇ ਬਾਹਰਮੁਖੀ ਅਤੇ ਅੰਤਰਮੁਖੀ ਅਧਾਰਾਂ ਦੇ ਬਾਰੇ ਵਿਚ ਸਮਾਜਵਾਦੀ ਸਮਾਜ ਦੇ ਖਾਸੇ ਅਤੇ ਸਮੱਸਿਆਵਾਂ ਦੇ ਹਰ ਪੱਖ ਬਾਰੇ ਅਤੇ ਸਮਾਜਵਾਦੀ ਪ੍ਰਯੋਗਾਂ ਦੀਆਂ ਹਰ ਤਰ੍ਹਾਂ ਦੀਆਂ ਗਲਤੀਆਂ ਦੇ ਬਾਰੇ ਵਿਆਪਕ ਅਤੇ ਗਹਿਰੇ ਚਿੰਤਨ ਦੀ ਸ਼ੁਰੂਆਤ ਕਰ ਦਿੱਤੀ ਸੀ। ਉਸ ਸਮੇਂ ਤੱਕ ਚੀਨ ਵਿਚ ਵੀ ਸਮਾਜਵਾਦੀ ਇਨਕਲਾਬ ਨੂੰ ਲੈ ਕੇ ਦੋ ਲੀਹਾਂ ਵਿਚ ਸੰਘਰਸ਼ ਸ਼ੁਰੂ ਹੋ ਚੁੱਕਾ ਸੀ ਜੋ ਅੰਤ ਨੂੰ 1976 ਵਿਚ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਸਿਖਰ ਤੱਕ ਜਾ ਪਹੁੰਚਿਆ।

ਆਪਣੀ ਜਿਸ ਮਹਾਨ ਦੇਣ ਨਾਲ ਵਿਚਾਰਧਾਰਾ ਨੂੰ ਅਮੀਰ ਕਰਕੇ ਮਾਓ ਨੇ ਉਸਨੂੰ ਹੁਣ ਤੱਕ ਦੇ ਸਰਵਉੱਚ ਸਿਖਰ ਤੱਕ ਪਹੁੰਚਾਇਆ, ਉਹ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦਾ ਦਰਸ਼ਨ ਸੀ। ਇਹ ਮਹੱਤਵਪੂਰਨ ਸੂਤਰੀਕਰਨਾਂ ਅਤੇ ਸਥਾਪਨਾਵਾਂ ਦਾ ਇੱਕ ਸਮੁੱਚ ਸੀ ਜੋ ਸਮਾਜਵਾਦ ਦੇ ਪੂਰੇ ਇਤਿਹਾਸਕ ਕਾਲ ਦੇ ਲਈ ਮਜ਼ਦੂਰ ਇਨਕਲਾਬ ਦੀ ਆਮ ਲੀਹ ਪੇਸ਼ ਕਰਦਾ ਸੀ। ਸਮਾਜਵਾਦੀ ਸਮਾਜ ਵਿਚ ਜਮਾਤੀ ਸੰਘਰਸ਼ ਦੇ ਪੂਰੇ ਖਾਸੇ, ਪੂੰਜੀਵਾਦੀ ਮੁੜ ਬਹਾਲੀ ਦੇ ਸਾਰੇ ਖਤਰਿਆਂ ਅਤੇ ਉਹਨਾਂ ਨੂੰ ਰੋਕਣ ਦੇ ਕਾਰਗਰ ਢੰਗਾਂ ਦੀ ਸਮਝ ਤੱਕ ਮਾਓ ਕੁਝ ਦਿਨਾਂ ਜਾਂ ਕੁਝ ਸਾਲਾਂ ਵਿਚ ਨਹੀਂ ਪਹੁੰਚੇ। ਉਹਨਾਂ ਨੇ ਸਮਾਜਵਾਦ ਦੀਆਂ ਸਮੱਸਿਆਵਾਂ ਉੱਪਰ ਚਿੰਤਨ ਦੇ ਲੈਨਿਨ ਦੇ ਸਮੇਂ ਤੋਂ ਛੁੱਟੇ ਸਿਰੇ ਨੂੰ ਫੜਿਆ, ਸੋਵੀਅਤ ਸੰਘ ਦੇ ਪ੍ਰਯੋਗਾਂ ਅਤੇ ਉੱਥੇ ਸਮਾਜਵਾਦ ਦੀ ਹਾਰ ਤੋਂ ਜ਼ਰੂਰੀ ਸਬਕ ਕੱਢੇ ਅਤੇ ਆਪਣੇ ਦੇਸ਼ ਵਿਚ ਜਾਰੀ ਜਮਾਤੀ ਸੰਘਰਸ਼ ਦੇ ਠੋਸ ਤਜ਼ਰਬਿਆਂ ਦਾ ਨਿਚੋੜ ਕੱਢਦੇ ਹੋਏ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦਾ ਸੂਤਰਪਾਤ ਕੀਤਾ।

ਮਾਓ ਨੇ ਪਛੜੇ ਦੇਸ਼ਾਂ ਦੀਆਂ ਮਜ਼ਦੂਰ ਪਾਰਟੀਆਂ ਨੂੰ ਆਪਣੇ ਪ੍ਰਯੋਗਾਂ ਦੇ ਮਾਧਿਅਮ ਨਾਲ ਪਹਿਲੀ ਵਾਰ ਕੌਮੀ ਜਮਹੂਰੀਅਤ ਦੇ ਕਾਰਜਾਂ ਨੂੰ ਪੂਰਾ ਕਰਨ ਅਤੇ ਸਮਾਜਵਾਦੀ ਇਨਕਲਾਬ ਦੇ ਪੜਾਅ ਵਿਚ ਦਾਖ਼ਲ ਹੋਣ ਦੀਆਂ ਸਮੱਸਿਆਵਾਂ ਦੇ ਸਾਰੇ ਪੱਖਾਂ ਤੋਂ, ਕੌਮੀ ਬੁਰਜ਼ੂਆਜ਼ੀ ਅਤੇ ਧਨੀ ਕਿਸਾਨਾਂ ਨਾਲ ਯੁੱਧਨੀਤਕ ਜਮਾਤੀ

ਗੱਠਜੋੜ ਦੇ ਭੰਗ ਹੋਣ ਤੋਂ ਪੈਦਾ ਹੋਈਆਂ ਸਮੱਸਿਆਵਾਂ, ਜ਼ਰਈ ਸਵਾਲ ਦੇ ਵੱਖ-ਵੱਖ ਪੱਖਾਂ ਅਤੇ ਪਛੜੇ ਦੇਸ਼ਾਂ ਵਿਚ ਮਾਲਕੀ ਦੇ ਸਮਾਜਵਾਦੀ ਰੁਪਾਂਤਰਣ ਦੀਆਂ ਸਮੱਸਿਆਵਾਂ ਤੋਂ ਅਤੇ ਇਨ੍ਹਾਂ ਦੇ ਹੱਲ ਤੋਂ ਜਾਣੂ ਕਰਵਾਇਆ। ਸੋਵੀਅਤ ਤਜ਼ਰਬਿਆਂ ਤੋਂ ਸਬਕ ਲੈ ਕੇ ਉਹਨਾਂ ਨੂੰ ਖੇਤੀ ਨੂੰ ਸਮਾਜਵਾਦੀ ਉਸਾਰੀ ਦਾ ਅਧਾਰ ਅਤੇ ਉਦਯੋਗਾਂ ਦੀ ਆਗੂ ਸੈਕਟਰ ਦੱਸਿਆ। ਉਨ੍ਹਾਂ ਨੇ ਚੀਨ ਵਿਚ ਸਮਾਜਵਾਦੀ ਇਨਕਲਾਬ ਦੇ ਨਵੇਂ ਰਾਹ ਦੀ ਰੂਪਰੇਖਾ ਤਿਆਰ ਕੀਤੀ।

1956 ਵਿਚ ਆਧੁਨਿਕ ਸੋਧਵਾਦੀਆਂ ਨੇ ਸੋਵੀਅਤ ਸੰਘ ਵਿਚ ਜਦ ਪਾਰਟੀ ਅਤੇ ਰਾਜ ਨੂੰ ਹਥਿਆ ਲਿਆ ਅਤੇ ਖਰੁਸ਼ਚੇਵ ਨੇ ਸਟਾਲਿਨ ਦੀਆਂ ਗਲਤੀਆਂ ਦੇ ਬਹਾਨੇ ਜਦੋਂ ਮਾਰਕਸਵਾਦ-ਲੈਨਿਨਵਾਦ ਦੀਆਂ ਮੂਲ ਧਾਰਨਾਵਾਂ ਤੇ ਹਮਲ਼ੇ ਸ਼ੁਰੂ ਕਰ ਦਿੱਤੇ, ਜਦੋਂ ਉਸਨੇ ਸ਼ਾਂਤੀਪੂਰਨ ਸਹਿ-ਹੋਂਦ, ਸ਼ਾਂਤੀਪੂਰਨ ਮੁਕਾਬਲੇ, ਸ਼ਾਂਤੀਪੂਰਨ ਤਬਦੀਲੀ ਦੀਆਂ ਨੀਤੀਆਂ ਦੀ ਖੋਜ ਕਰਕੇ ਮਾਰਕਸਵਾਦ ਨੂੰ ਉਸ ਦੀ ਆਤਮਾ ਤੋਂ ਹੀ ਯਾਨੀ ਜਮਾਤੀ ਸੰਘਰਸ਼ ਅਤੇ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਤੋਂ ਹੀ ਅਲੱਗ ਕਰ ਦੇਣ ਦੀ ਕੋਸ਼ਿਸ਼ ਕੀਤੀ ਤਾਂ 'ਮਹਾਨ ਬਹਿਸ' ਦੇ ਦੌਰਾਨ ਮਾਓ ਨੇ ਅਤੇ ਚੀਨ ਅਤੇ ਅਲਬਾਨੀਆਂ ਦੀਆਂ ਕਮਿਊਨਿਸਟ ਪਾਰਟੀਆਂ ਨੇ ਮਾਰਕਸਵਾਦ ਦੀ ਹਿਫਾਜ਼ਤ ਕੀਤੀ। ਸੰਸਾਰ ਦੇ ਪਹਿਲੇ ਸਮਾਜਵਾਦੀ ਦੇਸ਼ ਵਿਚ ਪੂੰਜੀਵਾਦੀ ਮੁੜ ਬਹਾਲੀ ਦੀ ਸ਼ੁਰੂਆਤ ਕੌਮਾਂਤਰੀ ਮਜ਼ਦੂਰ ਜਮਾਤ ਲਈ ਇਕ ਵੱਡਾ ਧੱਕਾ ਸੀ, ਪਰ ਮਹਾਨ ਬਹਿਸ,ਚੀਨ ਵਿਚ ਜਾਰੀ ਸਮਾਜਵਾਦੀ ਪ੍ਰਯੋਗ ਅਤੇ ਚੀਨੀ ਪਾਰਟੀ ਦੇ ਇਰਦ-ਗਿਰਦ, ਦੁਨੀਆਂ ਭਰ ਦੇ ਸੱਚੇ ਕਮਿਊਨਿਸਟਾਂ ਦੇ ਲਾਮਬੰਦ ਹੋਣ ਦੀ ਪ੍ਰੀਕ੍ਰਿਆ ਉੱਪਰ ਸੰਸਾਰ ਮਜ਼ਦੂਰ ਲਹਿਰ ਦੀਆਂ ਸਮੁੱਚੀਆਂ ਆਸਾਂ ਟਿੱਕੀਆਂ ਹੋਈਆਂ ਸਨ।

ਮਾਓ-ਜ਼ੇ-ਤੁੰਗ ਨੇ ਸਮਾਜਵਾਦੀ ਉਸਾਰੀ ਦੇ ਸੋਵੀਅਤ ਤਜ਼ਰਬੇ ਤੋਂ-ਉਸਦੀਆਂ ਪ੍ਰਾਪਤੀਆਂ ਅਤੇ ਹਾਰਾਂ ਤੋਂ ਜ਼ਰੂਰੀ ਨਤੀਜੇ ਕੱਢੇ, ਸਮਾਜਵਾਦੀ ਸਮਾਜ ਵਿਚ ਜਮਾਤੀ ਸੰਘਰਸ਼ ਜਾਰੀ ਰੱਖਣ ਦੀ ਲੈਨਿਨ ਦੀ ਸਿੱਖਿਆ ਦੇ ਤੱਤ ਨੂੰ ਫੜਿਆ ਅਤੇ ਅੱਗੇ ਵਿਕਸਿਤ ਕੀਤਾ ਅਤੇ ਇਹ ਸਿੱਧ ਕੀਤਾ ਕਿ " ਪੈਦਾਵਾਰੀ ਤਾਕਤਾਂ ਦਾ ਸਿਧਾਂਤ" ਮਾਰਕਸਵਾਦ ਤੋਂ ਭਟਕਾਅ ਹੈ। ਉਹਨਾਂ ਨੇ ਪਹਿਲੀ ਵਾਰ ਠੋਸ ਅਤੇ ਅਮਲੀ ਪੱਧਰ ਉੱਪਰ ਖੋਜ ਦੇ ਨਾਲ ਹੀ ਇਸ ਸਥਾਪਨਾ ਨੂੰ ਵੀ ਸਹੀ ਸਿੱਧ ਕੀਤਾ ਕਿ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਵਿਚ ਇਨਕਲਾਬ ਨੂੰ ਜਾਰੀ ਰੱਖਣਾ ਪੂੰਜੀਵਾਦੀ ਮੁੜ ਬਹਾਲੀ ਨੂੰ ਰੋਕਣ ਦੀ ਅਤੇ ਸਮਾਜਵਾਦੀ ਰਾਹ ਉੱਪਰ ਸਫ਼ਰ ਜਾਰੀ ਰੱਖਣ ਦੀ ਕੁੰਜੀ ਹੈ।

ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਦੇ ਤਹਿਤ ਇਨਕਲਾਬ ਨੂੰ ਜਾਰੀ ਰੱਖਣ ਦਾ ਸਿਧਾਂਤ ਅਤੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ (1966-76) ਦੇ ਰੂਪ ਵਿਚ ਇਸ ਦੀ ਸਥਾਪਤੀ ਮਾਓ ਦੀ ਸਭ ਤੋਂ ਮਹਾਨ ਦੇਣ ਹੈ। ਜਿਸਨੇ ਸਮਾਜਵਾਦੀ ਤਬਦੀਲੀ ਦੇ ਪੂਰੇ ਸਮੇਂ ਲਈ ਇਕ ਪੂਰੇ ਇਤਿਹਾਸਕ ਯੁੱਗ ਦੇ ਲਈ ਆਮ ਲੀਹ ਪੇਸ਼ ਕੀਤੀ ਅਤੇ ਮਾਰਕਸਵਾਦ -ਲੈਨਿਨਵਾਦ ਨੂੰ ਬੁਨਿਆਦੀ ਅਤੇ ਗੁਣਾਂਤਮਕ ਰੂਪ ਵਿਚ

ਅੱਗੇ ਵਿਕਸਿਤ ਕੀਤਾ। ਮਾਓ ਨੇ ਸਮੁੱਚੀ ਸਮਾਜਵਾਦੀ ਤਬਦੀਲੀ ਦੇ ਦੌਰਾਨ ਜਾਰੀ ਜਮਾਤੀ ਸੰਘਰਸ਼ ਦੇ ਲਮਕਵੇਂ ਖਾਸੇ ਦੇ ਬਾਰੇ ਮਾਰਕਸ-ਏਂਗਲਜ਼ ਅਤੇ ਲੈਨਿਨ ਦੁਆਰਾ ਪੇਸ਼ ਸਿੱਖਿਆਵਾਂ ਨੂੰ ਅੱਗੇ ਵਿਕਸਿਤ ਕੀਤਾ ਅਤੇ ਦੱਸਿਆ ਕਿ ਮਜ਼ਦੂਰ ਜਮਾਤ ਦੀ ਪਾਰਟੀ ਦੇ ਅੰਦਰ ਜਾਰੀ ਦੋ ਲੀਹਾਂ ਦਾ ਸੰਘਰਸ਼ ਸਮਾਜ ਵਿਚ ਜਾਰੀ ਜਮਾਤੀ ਸੰਘਰਸ਼ ਦਾ ਹੀ ਪ੍ਰਤੀਬਿੰਬ, ਅੰਗ ਅਤੇ ਇਕ ਰੂਪ ਹੈ। ਉਹਨਾਂ ਨੇ ਦੱਸਿਆ ਕਿ ਸੋਧਵਾਦ ਅਤੇ ਪੂੰਜੀਵਾਦੀ ਮੁੜ ਬਹਾਲੀ ਦੀਆਂ ਜੜਾਂ ਨੂੰ ਸਿਰਫ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਜ਼ਰੀਏ ਹੀ ਨਸ਼ਟ ਕੀਤਾ ਜਾ ਸਕਦਾ ਹੈ ਅਤੇ ਇਹ ਕਿ ਇਸ ਨਵੇਂ ਇਨਕਲਾਬ ਦਾ ਨਿਸ਼ਾਨਾ ਪਾਰਟੀ ਅਤੇ ਰਾਜ ਵਿਚ ਮੌਜੂਦ ਉਹ ਲੋਕ ਹਨ ਜਿਹਨਾਂ ਨੇ ਪੂੰਜੀਵਾਦੀ ਰਾਹ ਚੁਣ ਲਿਆ ਹੈ।

ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਦੌਰਾਨ ਮਾਓ ਨੇ ਅਧਾਰ ਅਤੇ ਉੱਚ ਉਸਾਰ ਦੇ ਵਿਰੋਧ ਵਿਕਾਸੀ ਅੰਤਰ ਸੰਬੰਧਾਂ ਦਾ ਪ੍ਰਭਾਵਸ਼ਾਲੀ ਵਿਸ਼ਲੇਸ਼ਣ ਕਰਦੇ ਹੋਏ ਅਧਾਰ ਦੇ ਸਮਾਜਵਾਦੀ ਰੁਪਾਂਤਰਣ ਦੇ ਲਈ ਉੱਚ ਉਸਾਰ ਦੇ ਲਗਾਤਾਰ ਇਨਕਲਾਬੀਕਰਨ ਨੂੰ ਲਾਜ਼ਮੀ ਦੱਸਿਆ। ਉਹਨਾਂ ਨੇ ਦੱਸਿਆ ਕਿ ਬੁਰਜ਼ੂਆਜ਼ੀ ਨੂੰ ਹੌਲੀ-ਹੌਲੀ ਅੱਗੇ ਵੱਧ ਕੇ ਫਿਰ ਤੋਂ ਸੱਤਾ ਹਥਿਆ ਲੈਣ ਤੋਂ ਰੋਕਣ ਦੇ ਲਈ ਮਜ਼ਦੂਰ ਜਮਾਤ ਨੂੰ ਉਸ ਉੱਪਰ ਸਰਵਪੱਖੀ ਤਾਨਾਸ਼ਾਹੀ ਲਾਗੂ ਕਰਨੀ ਹੋਵੇਗੀ, ਪਾਰਟੀ ਦੇ ਅੰਦਰ ਲਗਾਤਾਰ ਦੋ ਲੀਹਾਂ ਦਾ ਸੰਘਰਸ਼ ਚਲਾਉਣਾ ਹੋਵੇਗਾ। ਪਾਰਟੀ ਲੀਡਰਸ਼ਿਪ ਵਿੱਚ ਅੱਗੇ ਵੱਧ ਕੇ ਸਮਾਜ ਦੀਆਂ ਸਾਰੀਆਂ ਆਗੂ ਚੋਟੀਆਂ ਉੱਪਰ ਕਬਜਾ ਜਮਾਉਣਾ ਪਵੇਗਾ ਰਾਜ ਸੱਤਾ ਤੋਂ ਇਲਾਵਾ ਆਰਥਿਕਤਾ, ਸਿੱਖਿਆ, ਵਿਗਿਆਨ ਅਤੇ ਸਾਹਿਤ-ਕਲਾ-ਸੱਭਿਆਚਾਰ ਦੇ ਖੇਤਰ ਵਿਚ ਵੀ ਨਿਰੰਤਰ ਸੰਘਰਸ਼ ਜਾਰੀ ਰੱਖਦੇ ਹੋਏ ਆਪਣਾ ਫੈਸਲਾਕੁਨ ਕੰਟਰੋਲ ਕਾਇਮ ਕਰਨਾ ਹੋਵੇਗਾ, ਸਮਾਜ ਵਿਚ ਸਮਾਜਵਾਦੀ ਜਮਹੂਰੀਅਤ ਨੂੰ ਅਤੇ ਪਾਰਟੀ ਵਿਚ ਜਮਹੂਰੀ ਕੇਂਦਰਵਾਦ ਨੂੰ ਵਿਆਪਕ ਅਤੇ ਗਹਿਰਾ ਬਣਾਉਣਾ ਹੋਵੇਗਾ, ਅਤੇ ਪਾਰਟੀ ਨੂੰ ਹਰ ਤਰ੍ਹਾਂ ਦੇ ਬੁਰਜ਼ੂਆ ਵਿਗਾੜਾਂ ਅਤੇ ਨੌਕਰਸ਼ਾਹਾਨਾ ਥਿੜਕਣਾਂ ਤੋਂ ਨਿਰੰਤਰ ਸੰਘਰਸ਼ ਕਰਕੇ ਬਚਾਉਣਾ ਹੋਵੇਗਾ। ਪੂੰਜੀਵਾਦੀ ਮੁੜ ਬਹਾਲੀ ਦੇ ਪਦਾਰਥਕ ਅਧਾਰਾਂ ਅਤੇ ਸੋਧਵਾਦ ਦੇ ਸਮਾਜਿਕ ਅਧਾਰ ਨੂੰ ਨੰਗਾ ਕਰਦੇ ਹੋਏ ਮਾਓ ਨੇ ਦੱਸਿਆ ਕਿ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਅਧੀਨ ਇਨਕਲਾਬ ਨੂੰ ਜਾਰੀ ਰੱਖਦੇ ਹੋਏ ਬੁਰਜ਼ੂਆ ਅਧਿਕਾਰਾਂ ਉੱਪਰ ਰੋਕਾਂ ਲਗਾਉਣ ਅਤੇ ਪੂੰਜੀਵਾਦੀ ਸੰਬੰਧਾਂ ਦੇ ਪੈਦਾ ਹੁੰਦੇ ਰਹਿਣ ਦੀ ਜ਼ਮੀਨ ਨੂੰ ਵਾਰ-ਵਾਰ ਨਸ਼ਟ ਕਰਦੇ ਜਾਣਾ ਇਕ ਲਮਕਵੀਂ ਪ੍ਰੀਕ੍ਰਿਆ ਹੈ। ਅੰਤਿਮ ਤੌਰ ਤੇ ਬੁਰਜ਼ੂਆ ਸੰਬੰਧਾਂ ਦੇ ਨਾਸ਼ ਅਤੇ ਪੂੰਜੀਵਾਦੀ ਮੁੜਬਹਾਲੀ ਦੇ ਖਤਰਿਆਂ ਦੇ ਖਾਤਮੇ ਲਈ ਇਕ ਜਾਂ ਦੋ ਨਹੀਂ, ਬਲਕਿ ਕਈ ਪੀੜੀਆਂ ਦੀ ਅਤੇ ਇਕ ਜਾਂ ਦੋ ਨਹੀਂ ਬਲਕਿ ਕਈ ਸੱਭਿਆਚਾਰਕ ਇਨਕਲਾਬਾਂ ਦੀ ਲੋੜ ਹੋਵੇਗੀ। ਉਹਨਾਂ ਨੇ ਇਕ ਤੋਂ ਵਧੇਰੇ ਵਾਰ ਇਸ ਗੱਲ ਉੱਪਰ ਜ਼ੋਰ ਦਿੱਤਾ ਸੀ ਕਿ ਜੇਕਰ ਚੀਨ ਵਿਚ ਵੀ ਸੋਧਵਾਦੀ ਸੱਤਾ ਵਿਚ ਆ ਜਾਣ ਤਾਂ ਇਹ ਦੁਨੀਆਂ ਭਰ ਦੇ ਕਮਿਊਨਿਸਟਾਂ

ਅਤੇ ਸੰਸਾਰ ਮਜ਼ਦੂਰ ਜਮਾਤ ਦਾ ਫਰਜ਼ ਹੋਵੇਗਾ ਕਿ ਉਹ ਉਹਨਾਂ ਵਿਰੁੱਧ ਸਮਝੌਤਾ ਰਹਿਤ ਦ੍ਰਿੜ ਸੰਘਰਸ਼ ਛੇੜ ਦੇਣ ਅਤੇ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੀਆਂ ਸਿੱਖਿਆਵਾਂ ਨੂੰ ਲੈ ਕੇ ਅੱਗੇ ਵਧਣ।

ਮਹਾਨ ਬਹਿਸ ਦੇ ਸੰਘਰਸ਼ ਨੂੰ ਵਿਸਥਾਰ ਦਿੰਦੇ ਹੋਏ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੀ ਤੇਜ਼ ਰੌਸ਼ਨੀ ਨੇ ਇੱਕ ਵਾਰ ਫਿਰ ਖਰੁਸ਼ਚੇਵੀ ਸੋਧਵਾਦ ਅਤੇ ਭਾਂਤ-ਭਾਂਤ ਦੇ ਮੌਕਾਪ੍ਰਸਤਾਂ ਵਲੋਂ ਫੈਲਾਏ ਗਏ ਭਰਮ ਦੇ ਹਨੇਰੇ ਨੂੰ ਚੀਰਕੇ ਰੱਖ ਦਿਤਾ ਅਤੇ ਦੁਨੀਆਂ ਭਰ ਵਿਚ ਕਮਿਊਨਿਸਟ ਇਨਕਲਾਬੀਆਂ ਦੀਆਂ ਨਵੀਆਂ ਪਾਰਟੀਆਂ ਦੀ ਪ੍ਰੀਕ੍ਰਿਆ ਨਵੇਂ ਸਿਰੇ ਤੋਂ ਸ਼ੁਰੂ ਹੋ ਗਈ। ਇਹ ਸੱਭਿਆਚਾਰਕ ਇਨਕਲਾਬ ਦੀ ਹੀ ਦੇਣ ਹੈ ਕਿ ਪਿੱਛਲ ਮੋੜੇ ਅਤੇ ਹਾਰ ਦੇ ਵਰਤਮਾਨ ਮੁਸ਼ਕਿਲ ਦੌਰ ਵਿਚ ਵੀ ਸਭ ਖਿੰਡਾਅ ਅਤੇ ਖੜੋਤ ਦੇ ਬਾਵਜੂਦ ਦੁਨੀਆਂ ਭਰ ਦੇ ਜ਼ਿਆਦਾਤਰ ਦੇਸ਼ਾਂ ਵਿਚ ਇਨਕਲਾਬੀ ਕਮਿਊਨਿਸਟ ਪਾਰਟੀਆਂ,ਜਥੇਬੰਦੀਆਂ ਅਤੇ ਗਰੁੱਪ ਮੌਜੂਦ ਹਨ, ਜੋ ਵਿਚਾਰਧਾਰਾ ਦੀ ਹਿਫਾਜ਼ਤ ਕਰਦੇ ਹੋਏ ਪਾਰਟੀ ਨਿਰਮਾਣ ਅਤੇ ਪਾਰਟੀ ਗਠਨ ਦੇ ਯਤਨਾਂ ਵਿਚ ਲਗੇ ਹੋਏ ਹਨ ਅਤੇ ਜਮਾਤੀ ਸੰਘਰਸ਼ ਨੂੰ ਲਗਾਤਾਰ ਅੱਗੇ ਵਧਾ ਰਹੇ ਹਨ।

ਮਾਓ ਦੀ ਅਗਵਾਈ ਵਿਚ ਜਿਸ ਸਮੇਂ ਸੰਸਾਰ ਮਜ਼ਦੂਰ ਜ਼ਮਾਤ, ਰੂਸ ਵਿਚ ਪੂੰਜੀਵਾਦੀ ਮੁੜ ਬਹਾਲੀ ਦੇ ਬਾਵਜੂਦ ਸੰਘਰਸ਼ ਦੀਆਂ ਨਵੀਆਂ-ਨਵੀਆਂ ਚੋਟੀਆਂ ਉੱਪਰ ਜਿੱਤ ਦੇ ਝੰਡੇ ਲਹਿਰਾ ਰਹੀ ਸੀ, ਪੁਰਾਣੇ ਬਸਤੀਵਾਦ ਦਾ ਸਥਾਨ ਮੁੱਖ ਰੂਪ ਵਿਚ ਨਵਬਸਤੀਵਾਦੀ ਪ੍ਰਬੰਧ ਲੈ ਰਿਹਾ ਸੀ ਅਤੇ ਇਹ ਨਵਬਸਤੀਵਾਦੀ ਪ੍ਰਬੰਧ ਵੀ ਲੋਕ ਮੁਕਤੀ ਸੰਘਰਸ਼ ਦੇ ਪ੍ਰਚੰਡ ਵਾਰਾਂ ਨਾਲ ਖਿੰਡ ਰਿਹਾ ਸੀ। ਸੱਤਵੇਂ ਦਹਾਕੇ ਦੇ ਅੰਤ ਤੱਕ ਸੋਵੀਅਤ ਸਮਾਜਿਕ ਸਾਮਰਾਜ ਇਕ ਅਤਿਮਹਾਂਸ਼ਕਤੀ ਬਣਕੇ ਅਮਰੀਕਾ ਨੂੰ ਚੁਣੌਤੀ ਦੇਣ ਲੱਗਾ ਸੀ ਅਤੇ ਇਹਨਾਂ ਦੋ ਅਤਿ ਮਹਾਂਸ਼ਕਤੀਆ ਦੇ ਭੇੜ ਨੇ ਇੱਕ ਹੋਰ ਸੰਸਾਰ ਜੰਗ ਦੇ ਮਹਾਂਵਿਨਾਸ਼ ਦੀ ਜ਼ਮੀਨ ਤਿਆਰ ਕਰਨੀ ਸ਼ੁਰੂ ਕਰ ਦਿੱਤੀ ਸੀ। ਹਾਲਾਂਕਿ ਦੁਨੀਆਂ ਦੇ ਵੱਖ-ਵੱਖ ਹਿੱਸਿਆ ਵਿਚ ਜਾਰੀ ਲੋਕ ਸੰਘਰਸ਼ਾਂ ਦੇ ਦਬਾਅ, ਆਪਣੇ ਹੀ ਅੰਦਰੂਨੀ ਕਾਰਨਾਂ ਨਾਲ ਸਾਮਰਾਜੀ ਸੋਵੀਅਤ ਸੰਘ ਦੇ ਖਿੰਡਾਅ ਅਤੇ ਹੋਰ ਕੁਝ ਕਾਰਨਾਂ ਨਾਲ ਕੁਲ ਮਿਲਾਕੇ ਸੰਸਾਰ ਇਤਿਹਾਸ ਯੁੱਧ ਦੀ ਦਿਸ਼ਾ ਵਿਚ ਅੱਗੇ ਨਹੀਂ ਵਧਿਆ, ਪਰ ਨਵੀਂਆਂ ਮਹਾਂਸ਼ਕਤੀਆਂ ਦੇ ਵਿਚ ਬਣਦੇ ਨਵੇਂ ਧਰੁਵੀਕਰਨਾਂ, ਗਹਿਰਾਉਂਦੇ ਮੁਕਾਬਲੇ ਅਤੇ ਸੰਸਾਰ ਯੁੱਧ ਦੀਆਂ ਸੰਭਾਨਾਵਾਂ ਤੋਂ ਅਸੀਂ ਪੂਰੀ ਤਰ੍ਹਾਂ ਇਨਕਾਰ ਨਹੀਂ ਕਰ ਸਕਦੇ।

1976 ਵਿਚ ਮਾਓ ਦੀ ਮੌਤ ਦੇ ਸਮੇਂ ਤੱਕ ਸਮਾਜਵਾਦੀ ਚੀਨ ਨੇ ਸੰਸਾਰ ਸ਼ਕਤੀ ਸੰਤੁਲਨ ਨੂੰ ਕਾਫੀ ਹੱਦ ਤੱਕ ਦੁਨੀਆਂ ਦੀ ਮੁਕਤੀ ਦੀ ਚਾਹਵਾਨ ਜਨਤਾ, ਦਬੀਆਂ-ਕੁਚਲੀਆਂ ਕੌਮਾਂ ਅਤੇ ਇਨਕਲਾਬਾਂ ਦੇ ਪੱਖ ਵਿਚ ਬਣਾਈ ਰੱਖਿਆ। ਨਾਲ ਹੀ ਚੀਨ ਵਿਚ ਵੀ ਅੰਤਿਮ ਸਾਹ ਤੱਕ ਮਾਓ ਪੂੰਜੀਵਾਦੀ ਮਾਰਗੀਆਂ ਦੇ ਨਾਲ ਜੀਉਣ-ਮਰਨ ਦਾ ਸੰਘਰਸ਼ ਚਲਾਉਂਦੇ ਰਹੇ, ਉਹਨਾਂ ਦੀ ਮੌਤ ਤੋਂ ਬਾਅਦ ਸੋਧਵਾਦੀਆਂ ਨੇ ਉਥੇ

ਰਾਜ ਅਤੇ ਪਾਰਟੀ ਦੀ ਲੀਡਰਸ਼ਿਪ ਹਥਿਆ ਲਈ, ਪਰ ਤਿੱਖਾ ਜਮਾਤੀ ਸੰਘਰਸ਼ ਅੱਜ ਵੀ ਉੱਥੇ ਜਾਰੀ ਹੈ। ਪਿਛਲੇ 16 ਸਾਲਾਂ ਦੌਰਾਨ ਨਵੇਂ ਸੱਤਾਧਾਰੀ ਇਕ ਪਲ ਲਈ ਵੀ ਚੈਨ ਦਾ ਸਾਹ ਨਹੀਂ ਲੈ ਸਕੇ।

ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ, ਕਮਿਊਨਿਸਟ ਸਮਾਜ ਵਲ ਆਪਣੀ ਯਾਤਰਾ ਦੇ ਦੌਰਾਨ ਕੌਮਾਂਤਰੀ ਮਜ਼ਦੂਰ ਜਮਾਤ ਦੁਆਰਾ ਜਿੱਤੀ ਸਰਵਉੱਚ ਚੋਟੀ ਹੈ, ਇਹ ਮਾਰਕਸਵਾਦ ਦੇ ਵਿਕਾਸ ਵਿਚ ਨਵੀਨਤਮ ਮੀਲ ਪੱਥਰ ਹੈ। ਇਸ ਦੇ ਪਿਛੇ ਮਜ਼ਦੂਰ ਜਮਾਤ ਦੇ ਸਮੁੱਚੇ ਇਤਿਹਾਸਕ ਤਜ਼ੁਰਬਿਆਂ ਦਾ ਕੁੱਲ ਜੋੜ ਹੈ। ਇਸਨੇ ਮਾਰਕਸਵਾਦੀ ਵਿਗਿਆਨ ਦੇ ਹਰ ਅੰਗ-ਉਪਅੰਗ ਨੂੰ ਵਿਕਸਿਤ ਅਤੇ ਅਮੀਰ ਕੀਤਾ ਹੈ। ਪੈਰਿਸ ਕਮਿਊਨ ਅਤੇ ਅਕਤੂਬਰ ਇਨਕਲਾਬ ਦੇ ਬਾਅਦ ਇਹ ਸੰਸਾਰ ਮਜ਼ਦੂਰ ਇਨਕਲਾਬ ਦੀ ਯਾਤਰਾ ਦਾ ਤੀਸਰਾ ਮੀਲ ਪਥੱਰ ਹੈ।

## ਇਤਿਹਾਸਕ ਜਮਾਤੀ ਜੰਗ ਦੇ ਦੋ ਚੱਕਰਾਂ ਦੇ ਵਿਚਕਾਰ ਦਾ ਸੰਗਰਾਂਦੀ ਦਾ ਦੌਰ

### ਪੁਰਾਣੇ ਮਹਾਂਨਾਟਕ ਦਾ ਭਾਰਤਵਕ

### ਨਵੇਂ ਮਹਾਂਨਾਟਕ ਦਾ ਨੰਦੀਪਾਠ

ਉਪਰੋਕਤ ਚਾਰ ਪੜਾਵਾਂ ਵਿਚੋਂ ਹੋ ਕੇ ਗੁਜ਼ਰਨ ਵਾਲਾ ਮਜ਼ਦੂਰ ਜਮਾਤ ਅਤੇ ਬੁਰਜੂਆਜ਼ੀ ਦੇ ਮਹਾਯੁੱਧ ਦਾ ਜੋ ਪਹਿਲਾ ਸੰਸਾਰ ਇਤਿਹਾਸਕ ਚੱਕਰ 1976 ਵਿਚ ਮਾਓ ਦੀ ਮੌਤ ਅਤੇ ਚੀਨ ਵਿਚ ਪੂੰਜੀਵਾਦੀ ਮੁੜ ਬਹਾਲੀ ਦੇ ਮੁਕੰਮਲ ਹੋਣ ਦੇ ਨਾਲ ਹੀ ਪੂਰਾ ਹੋਇਆ ਹੈ, ਉਸ ਪਹਿਲੇ ਚੱਕਰ ਦੇ ਅੰਤ ਵਿਚ ਅਸੀਂ ਇਕ ਵਾਰ ਫਿਰ ਉੱਥੇ ਖੜੇ ਹਾਂ ਜਿਥੇ ਸੰਸਾਰ ਮਜ਼ਦੂਰ ਜਮਾਤ ਕੋਲ ਆਪਣੇ ਮੁਕਤ ਇਲਾਕੇ ਜਾਂ ਅਧਾਰ ਇਲਾਕੇ ਦੇ ਰੂਪ ਵਿਚ ਕੋਈ ਵੀ ਸਮਾਜਵਾਦੀ ਰਾਜ ਨਹੀਂ ਹੈ। ਉਸ ਦੇ ਕੋਲ ਅੱਜ ਮਾਰਕਸ-ਏਂਗਲਜ਼-ਲੈਨਿਨ-ਸਟਾਲਿਨ-ਮਾਓ ਜਿਹਾ ਕੋਈ ਮਾਨਤਾ ਪ੍ਰਾਪਤ ਕੌਮਾਂਤਰੀ ਆਗੂ ਜਾਂ ਲੈਨਿਨ-ਸਟਾਲਿਨ ਅਤੇ ਮਾਓ ਦੀਆਂ ਪਾਰਟੀਆਂ ਜਿਹੀ ਸੰਘਰਸ਼ਾਂ ਦੀ ਅੱਗ ਵਿਚ ਤਪੀ ਕੋਈ ਅਨੁਭਵੀ ਪਾਰਟੀ ਜਾਂ ਕਮਿਊਨਿਸਟ ਇੰਟਰਨੈਸ਼ਨਲ ਜਿਹਾ ਕੋਈ ਕੌਮਾਂਤਰੀ ਮੰਚ ਵੀ ਨਹੀਂ ਹੈ। ਇਸ ਤਰ੍ਹਾਂ ਦੀ ਹਾਲਤ ਪਹਿਲਾਂ ਕਦੇ ਪੈਦਾ ਨਹੀਂ ਸੀ ਹੋਈ। ਇਹ ਵਕਤੀ ਤੌਰ ਤੇ ਹਾਰ ਅਤੇ ਪਿਛਲਮੋੜੇ ਦਾ ਹਨ੍ਹੇਰਾ ਦੌਰ ਹੈ। ਪਰ ਇਨ੍ਹਾਂ ਮੁਸ਼ਕਿਲ ਦਿਨਾਂ ਵਿਚ ਵੀ ਸੰਸਾਰ ਮਜ਼ਦੂਰ ਜਮਾਤ ਅੱਜ ਉੱਥੇ ਹੀ ਨਹੀਂ ਖੜੀ ਹੈ ਜਿੱਥੇ ਪੈਰਿਸ ਕਮਿਊਨ ਤੋਂ ਪਹਿਲਾਂ ਜਾਂ ਅਕਤੂਬਰ ਇਨਕਲਾਬ ਤੋਂ ਪਹਿਲਾਂ ਖੜੀ ਸੀ। ਅੱਜ ਉਸ ਦੇ ਕੋਲ ਮਾਰਕਸਵਾਦ-ਲੈਨਿਨਵਾਦ-ਮਾਓ ਜੇ ਤੁੰਗ ਵਿਚਾਰਧਾਰਾ ਹੈ। ਇਹ ਪੂਰੇ ਪੂੰਜੀਵਾਦੀ ਸਮਾਜ ਦੇ ਇਤਿਹਾਸ ਦੇ ਸਭ ਸੰਘਰਸ਼ਾਂ ਅਤੇ ਸਾਰੇ ਇਨਕਲਾਬਾਂ ਦੇ ਸਕਾਰਾਤਮਕ-ਨਕਾਰਾਤਮਕ ਤਜ਼ੁਰਬਿਆਂ ਦਾ ਕੁਲ ਜੋੜ ਹੈ। ਇਸ ਦਾ ਨਿਊਕਲੀਅਸ ਪੈਰਿਸ ਕਮਿਊਨ, ਅਕਤੂਬਰ ਇਨਕਲਾਬ ਅਤੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ

ਇਨਕਲਾਬ ਦੇ ਸਾਰ ਤੱਤ ਤੋਂ-ਬਣਿਆ ਹੋਇਆ ਹੈ। ਇਹਨਾਂ ਸਾਰੇ ਮਹਾਨ ਸਮਾਜਿਕ ਪ੍ਰਯੋਗਾਂ ਦੇ ਅਨੁਭਵਾਂ ਤੋਂ ਅਮੀਰ ਮਜ਼ਦੂਰ ਜਮਾਤ ਅੱਜ ਸੰਘਰਸ਼ ਦੇ ਇੱਕ ਨਵੇਂ ਗੇੜ ਵਿਚ ਦਾਖਲ ਹੋਣ ਵੱਲ ਵੱਧ ਰਹੀ ਹੈ। ਇਨਕਲਾਬ ਦੇ ਨਵੇਂ ਐਡੀਸ਼ਨਾਂ ਦੀ ਸਿਰਜਣਾ ਦੇ ਲਈ ਉਹ ਅਤੀਤ ਦੀਆਂ ਆਤਮਾਵਾਂ ਨੂੰ ਸੱਦਾ ਦੇ ਰਹੀ ਹੈ। ਪੈਰਿਸ ਕਮਿਊਨ, ਅਕਤੂਬਰ ਇਨਕਲਾਬ ਅਤੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੀ ਅਮਰ ਜਵਾਲਾ ਬੁਝੀ ਨਹੀਂ ਹੈ। ਸੰਘਰਸ਼ ਦੇ ਭਾਵੀ ਨਵੇਂ ਚੱਕਰ ਵਿਚ ਇਹ ਤਿੰਨ ਪ੍ਰਕਾਸ਼ ਸਤੰਭ ਸੰਸਾਰ ਮਜ਼ਦੂਰ ਜਮਾਤ ਦੇ ਰਾਹ ਨੂੰ ਨਿੱਤ-ਨਿਰੰਤਰ ਰੌਸ਼ਨ ਕਰਦੇ ਰਹਿਣਗੇ।

1976 ਵਿਚ ਚੀਨ ਦੇ ਪਿਛਾਖੜੀ ਰਾਜਪਲਟੇ ਤੋਂ ਲੈ ਕੇ ਪੂਰਬੀ ਯੂਰਪ ਦੇ ਦੇਸ਼ਾਂ ਵਿਚ ਸੋਧਵਾਦੀ ਕੁਲੀਨਤੰਤਰਿਕ ਰਾਜਾਂ ਦੇ ਪਤਣ ਅਤੇ ਰਾਜਕੀ ਇਜਾਰੇਦਾਰ ਅਰਥਚਾਰੇ ਵਿਵਸਥਾ ਦੇ ਖਿੰਡਾਅ ਅਤੇ ਅੰਤ ਨੂੰ ਸੋਵੀਅਤ ਸੰਘ ਦੇ ਖਿੰਡਾਅ ਤੱਕ ਦਾ ਦੌਰ ਮਜ਼ਦੂਰ ਸੰਘਰਸ਼ਾਂ ਦੇ ਦੋ ਚੱਕਰਾਂ ਦੇ ਵਿਚਕਾਰ ਦਾ ਇੱਕ ਅਜਿਹਾ ਸੰਗਰਾਂਦੀ ਦੌਰ ਰਿਹਾ ਹੈ ਜਦੋਂ ਦੁਨੀਆਂ ਭਰ ਵਿਚ ਮਜ਼ਦੂਰ ਜਮਾਤ ਦੀਆਂ ਅੰਤਰਮੁਖੀ ਤਾਕਤਾਂ ਦੇ ਖਿੰਡਾਅ ਅਤੇ ਮੁੜ ਜਥੇਬੰਦੀ ਦੀ ਪ੍ਰੀਕ੍ਰਿਆ ਨਾਲ-ਨਾਲ ਚੱਲਦੀ ਰਹੀ ਹੈ।

ਸੋਵੀਅਤ ਸੰਘ ਅਤੇ ਪੂਰਬੀ ਯੂਰਪ ਦੇ ਦੇਸ਼ਾਂ ਵਿਚ ਛੇਵੇਂ ਦਹਾਕੇ ਵਿਚ ਪੂੰਜੀਵਾਦੀ ਮੁੜ ਬਹਾਲੀ ਦੇ ਬਾਅਦ ਸਮਾਜਵਾਦੀ ਮੁਖੌਟੇ ਵਾਲਾ ਜੋ ਨਵੇਂ ਢੰਗ ਦਾ ਰਾਜਕੀ ਇਜ਼ਾਰੇਦਾਰ ਪੂੰਜੀਵਾਦੀ ਪ੍ਰਬੰਧ ਕਾਇਮ ਹੋਇਆ ਸੀ ਅਤੇ ਉਸ ਦੇ ਅਧਾਰ ਉੱਪਰ ਪਾਰਟੀ ਅਤੇ ਰਾਜ ਦੇ ਜਿਨ੍ਹਾਂ ਮੁੱਠੀਭਰ ਨੌਕਰਸ਼ਾਹਾਂ ਉੱਪਰ ਸੋਧਵਾਦੀ ਕੁਲੀਨਤੰਤਰ ਟਿਕਿਆ ਹੋਇਆ ਸੀ, ਉਹ ਅੱਜ ਢਹਿ ਗਿਆ ਹੈ। ਪੂੰਜੀਵਾਦੀ ਮੁੜ ਬਹਾਲੀ ਦੇ ਪਿਛਲੇ ਛੱਤੀ ਸਾਲਾਂ ਦੇ ਦੌਰਾਨ ਸੋਵੀਅਤ ਖੇਮੇ ਦੇ ਇਹਨਾਂ ਸਾਰੇ ਦੇਸ਼ਾਂ ਵਿਚ ਬੁਰਜੂਆ ਦਾਇਰੇ ਦੇ ਅੰਦਰ ਅਧਾਰ ਅਤੇ ਉੱਚ ਉਸਾਰ ਦੀਆਂ ਵਿਰੋਧਤਾਈਆਂ ਦਾ ਟਕਰਾਅ ਚਰਮ ਬਿੰਦੂ 'ਤੇ ਜਾ ਪਹੁੰਚਿਆ ਸੀ। ਆਰਥਿਕਤਾ ਅਤੇ ਸਮਾਜਿਕ ਜੀਵਨ ਦੇ ਠਹਿਰਾਅ ਨੂੰ ਤੋੜਨ ਲਈ ਹੁਣ ਅਧਾਰ ਅਤੇ ਉੱਚ ਉਸਾਰ ਦੀ ਮੁੜ ਜਥੇਬੰਦੀ ਜ਼ਰੂਰੀ ਹੋ ਗਈ ਸੀ। ਰਾਜਕੀ ਇਜ਼ਾਰੇਦਾਰ ਪੂੰਜੀਵਾਦੀ ਢਾਂਚੇ ਵਿਚ ਵਜੂਦ ਸਮੋਏ ਮੁਕਾਬਲੇ ਦੀ ਸਾਪੇਖਿਕ ਘਾਟ ਬੁਰਜੂਆ ਦਾਇਰੇ ਦੇ ਅੰਦਰ ਪੈਦਾਵਾਰੀ ਤਾਕਤਾਂ ਦੇ ਪੈਰਾਂ ਦੀ ਬੇੜੀ ਬਣ ਚੁੱਕੀ ਸੀ ਅਤੇ ਸੰਕਟ ਤੋਂ ਨਿਜ਼ਾਤ ਪਾਉਣ ਲਈ ਨਿੱਜੀਕਰਨ ਅਤੇ ਉਦਾਰੀਕਰਨ ਦਾ ਸਹਾਰਾ ਲੈਣਾ, ਯਾਨੀ ਪੂੰਜੀਵਾਦੀ ਨੂੰ ਉਸਦੇ ਨਵਕਲਾਸੀਕਲ ਰੂਪ ਵਿਚ ਜਾਂ ਇਸ ਤਰ੍ਹਾਂ ਕਹਿ ਲਵੋ ਕਿ ਪੱਛਮੀ ਢੰਗ ਦੇ ਖੁੱਲੇ ਪੂੰਜੀਵਾਦ ਦੇ ਰੂਪ ਵਿਚ ਬਹਾਲ ਕਰਨਾ ਜ਼ਰੂਰੀ ਹੋ ਗਿਆ ਸੀ। ਇਸ ਦਾ ਤਰਕਸ਼ੀਲ ਨਤੀਜਾ ਏਹੋ ਹੋਣਾ ਸੀ ਪੱਛਮੀ ਪੂੰਜੀ ਸਾਬਕਾ ਸੋਵੀਅਤ ਖੇਮੇ ਦੇ ਸਾਰੇ ਦੇਸ਼ਾਂ ਨੂੰ ਰੌਂਦ ਕੇ ਰੱਖ ਦੇਵੇ, ਕਿਉਂਕਿ ਇਹਨਾਂ ਦੇਸ਼ਾਂ ਦੀਆਂ ਪੈਦਾਵਾਰੀ ਤਾਕਤਾਂ ਅਜੇ ਸਾਪੇਖਿਕ ਰੂਪ ਵਿਚ ਪਛੜੀਆਂ ਹੋਈਆਂ ਸਨ (ਅਸਲ ਵਿਚ ਸਮਾਜਵਾਦ ਦੀ ਸਮਾਪਤੀ ਦੇ ਬਾਅਦ ਹੀ ਉਹਨਾਂ ਦਾ ਵਿਕਾਸ ਧੀਮਾ ਹੁੰਦਾ ਹੋਇਆ ਰੁਕ ਜਿਹਾ ਗਿਆ ਸੀ) ਅਤੇ ਨਿੱਜੀ ਪੂੰਜੀਵਾਦ ਦਾ ਮਾਰਗ ਚੁਣ ਕੇ

ਮੰਡੀ ਦੀਆਂ ਤਾਕਤਾਂ ਨੂੰ ਖੁੱਲ੍ਹੀ ਛੁੱਟੀ ਦੇਣ ਦੇ ਬਾਅਦ ਪੂਰੇ ਸੰਸਾਰ ਪੂੰਜੀਵਾਦੀ ਪ੍ਰਬੰਧ ਤੋਂ ਅਲੱਗ-ਥਲੱਗ ਰਹਿਣਾ ਵੀ ਨਾ ਮੁਮਕਿਨ ਸੀ। ਸਮਾਂ ਪਾ ਕੇ ਇਹਨਾਂ ਦੇਸ਼ਾਂ ਵਿਚੋਂ ਰੂਸ ਸੰਭਲ ਕੇ ਸਾਮਰਾਜੀ ਭੇੜ ਵਿਚ ਕਿਸੇ ਨਵੀਂ ਧੁਰੀ ਦਾ ਅੰਗ ਬਣ ਸਕਦਾ ਹੈ। ਬਾਕੀ ਦੇਸ਼ਾਂ ਦੇ ਨਵੇਂ ਪੂੰਜੀਪਤੀ ਇਹਨਾਂ ਦੇਸ਼ਾਂ ਦੀਆਂ ਪੈਦਾਵਾਰੀ ਤਾਕਤਾਂ ਦੇ ਵਿਕਾਸ ਦੇ ਅਨੁਪਾਤ ਵਿਚ ਸੰਸਾਰ ਪੱਧਰ ਤੇ ਵਾਧੂ ਮੁੱਲ ਨਿਚੋੜਨ ਵਿਚ ਹੇਠਲੇ ਪਧੱਰਾਂ ਉੱਪਰ ਹੀ ਕੁਝ ਏਸ਼ੀਆ-ਅਫਰੀਕਾ-ਲਾਤੀਨੀ ਅਮਰੀਕਾ ਦੇ ਦੇਸ਼ਾਂ ਦੀ ਬਰਾਬਰੀ ਵਿਚ ਅਤੇ ਕੁਝ ਉਹਨਾਂ ਤੋਂ ਉੱਪਰ ਖੱੜੇ ਹੋ ਸਕਣਗੇ। ਚੀਨ ਵਿਚ ਅਜੇ ਵੀ ਸੋਧਵਾਦੀ ਬੁਰਜੂਆਜ਼ੀ ਦੀ ਰਾਜਕੀ ਇਜ਼ਾਰੇਦਾਰੀ ਉੱਪਰ ਟਿਕੀ ਹੋਈ ਕੁਲੀਨਤੰਤਰੀ ਸੱਤਾ ਕਾਇਮ ਹੈ, ਪਰ ਆਰਥਿਕਤਾ ਦੇ ਵਿਕਾਸ ਦੇ ਉਸੇ ਤਰਕਸ਼ੀਲ ਨਤੀਜੇ ਦੇ ਰੂਪ ਵਿਚ ਉਸ ਦਾ ਪਤਣ ਨਿਸ਼ਚਿਤ ਹੈ। ਹੁਣ ਇਹ ਮਹਿਜ਼ ਸਮੇਂ ਦੀ ਗੱਲ ਹੈ। ਸੋਧਵਾਦੀ ਪਾਰਟੀ ਦੀ ਲੀਡਰਸ਼ਿਪ ਵਿਚ ਸਮਾਜਵਾਦੀ ਮੁਖੌਟੇ ਵਾਲੇ ਨਵੇਂ ਬੁਰਜੂਆ ਸ਼ਾਸਨ ਦੇ ਅੰਦਰ ਰਾਜਕੀ ਇਜ਼ਾਰੇਦਾਰ ਪੂੰਜੀਵਾਦ ਦਾ ਜਨਮ ਇਤਿਹਾਸਕ ਵਿਕਾਸ ਦੀ ਸਹਿਜ ਧਾਰਾ ਵਿਚ ਕੁਝ ਸਮੇਂ ਲਈ ਪੈਦਾ ਹੋਈ ਇਕ ਥਿੜਕਣ-ਆਮ ਪ੍ਰਵਿਰਤੀ ਤੋਂ ਇਕ ਭਟਕਾਅ ਸੀ। ਇਤਿਹਾਸ ਵਿਚ ਅਜਿਹੀਆਂ ਹੀ ਕੁਝ ਘਟਨਾਵਾਂ ਆਮ ਕਰਕੇ ਸਮੇਂ-ਸਮੇਂ ਤੇ ਪ੍ਰਗਟ ਅਤੇ ਲੋਪ ਹੁੰਦੀਆਂ ਰਹਿੰਦੀਆਂ ਹਨ। ਆਪਣੀ ਕੁਦਰਤੀ ਗਤੀ ਨਾਲ ਮੁੜ ਅੱਗੇ ਵਧਣ ਲਈ ਕਾਹਲਾ ਇਤਿਹਾਸ ਆਪਣੇ ਰਾਹ ਵਿਚ ਸਮੇਂ-ਸਮੇਂ ਉੱਪਰ ਆਉਣ ਵਾਲੀਆਂ ਅਜਿਹੀਆਂ ਰੋਕਾਂ ਨੂੰ ਠੋਕਰ ਮਾਰਕੇ ਕਿਨਾਰੇ ਕਰ ਦਿੰਦਾ ਹੈ। ਅੱਜ ਅਜਿਹਾ ਹੀ ਹੋਇਆ ਹੈ ਸੋਧਵਾਦੀ ਪੂੰਜੀਵਾਦ ਦੀ ਰੁਕਾਵਟ ਨੂੰ ਇਤਿਹਾਸ ਠੋਕਰ ਮਾਰਕੇ ਕਿਨਾਰੇ ਲਗਾ ਚੁੱਕਿਆ ਹੈ। ਸਮਾਜਵਾਦ ਦੇ ਬਾਰੇ ਤਰ੍ਹਾਂ-ਤਰ੍ਹਾਂ ਦੇ ਭਰਮ ਪੈਦਾ ਕਰਨ ਵਾਲਾ ਇਕ ਸੋਮਾ ਸਮਾਪਤ ਹੋ ਚੁੱਕਾ ਹੈ । ਹੁਣ ਸੋਧਵਾਦੀਆਂ ਦੇ ਕੁਕਰਮਾਂ ਨੂੰ ਸਮਾਜਵਾਦ ਦੇ ਮੱਥੇ ਮੜ੍ਹ ਕੇ ਉਸ ਨੂੰ ਬਦਨਾਮ ਕਰਨ ਦੀ ਪੂੰਜੀਵਾਦੀ ਰਣਨੀਤੀ ਦਾ ਅਧਾਰ ਹੀ ਸਮਾਪਤ ਹੋ ਚੁੱਕਾ ਹੈ। ਜਮਾਤੀ ਸੰਘਰਸ਼ ਦਾ ਸਰੂਪ ਹੁਣ ਇਕ ਵਾਰ ਫਿਰ ਸਾਫ ਹੋ ਚੁੱਕਾ ਹੈ। ਬੁਰਜੂਆਜ਼ੀ ਅਤੇ ਮਜ਼ਦੂਰ ਜਮਾਤ ਹੁਣ ਇਕ ਵਾਰ ਫਿਰ ਇਕ ਦੂਜੇ ਦੇ ਆਹਮਣੇ-ਸਾਹਮਣੇ ਖੜੇ ਹਨ। ਨਵੀਂਆਂ ਹਕੀਕਤਾਂ ਨੇ ਖੁਦ ਹੀ ਸੋਧਵਾਦ ਦੇ ਚਰਿੱਤਰ ਨੂੰ ਲੈ ਕੇ ਚੱਲ ਰਹੀਆਂ ਬਹਿਸਾਂ ਦਾ ਅੰਤ ਕਰ ਦਿੱਤਾ ਹੈ। ਲੈਨਿਨ ਅਤੇ ਮਾਓ ਦੀਆਂ ਪੋਜੀਸ਼ਨਾਂ ਨੂੰ ਸਹੀ ਸਿੱਧ ਕਰ ਦਿੱਤਾ ਹੈ, ਸਮਾਜਵਾਦ ਨੂੰ ਬਦਨਾਮ ਕਰਨ ਵਾਲੇ ਸੋਧਵਾਦੀਆਂ ਦੇ ਨਕਲੀ ਲਾਲ ਝੰਡੇ ਨੂੰ ਚਿੱਥ-ਚਿੱਥ ਕੇ ਧੂੜ ਵਿਚ ਸੁੱਟ ਦਿੱਤਾ ਹੈ ਅਤੇ ਅਸਲੀ ਲਾਲ ਝੰਡੇ ਲਹਿਰਾਉਣ ਲਈ ਪੂਰਾ ਆਸਮਾਨ ਦੇ ਦਿੱਤਾ ਹੈ। 1976 ਤੋਂ 1991 ਤੱਕ ਦੇ ਸਮੇਂ 'ਚ ਸੰਸਾਰ ਮਜ਼ਦੂਰ ਇਨਕਲਾਬ ਦੇ ਬੀਤੇ ਹੋਏ ਅਤੇ ਸ਼ੁਰੂ ਹੋਣ ਵਾਲੇ ਚੱਕਰਾਂ ਦੇ ਵਿਚ ਥੋੜ ਚਿਰੇ ਸੰਗਰਾਂਦੀ ਦੌਰ ਦੀ ਇਹੋ ਵਿਸ਼ੇਸ਼ਤਾ ਰਹੀ ਹੈ।

ਇਹ ਛੋਟਾ ਜਿਹਾ ਸੰਗਰਾਂਦੀ ਦੌਰ ਵੀ ਠਹਿਰਆ ਅਤੇ ਖੜੋਤ ਦਾ ਸਮਾਂ ਨਹੀਂ ਸੀ। ਇਹ ਮਜ਼ਦੂਰ ਜਮਾਤ ਦੇ ਆਪਣੇ ਜਮਾਤੀ ਖਾਸੇ ਦੀ ਇਤਿਹਾਸਕ ਵਿਸ਼ੇਸ਼ਤਾ ਦਾ

ਹੀ ਨਤੀਜਾ ਹੈ। ਸੰਸਾਰ ਇਤਿਹਾਸ ਦੇ ਪਹਿਲੇ ਇਨਕਲਾਬਾਂ ਦੇ ਦੌਰਾਨ ਹਾਰ ਦੇ ਬਾਅਦ ਕੁਝ ਸਮੇਂ ਦੇ ਲਈ ਇਕ ਦਮ ਖੜੋਤ ਜਿਹੀ ਛਾ ਜਾਂਦੀ ਸੀ, ਗਤੀ ਰੁਕ ਜਿਹੀ ਜਾਂਦੀ ਸੀ ਅਤੇ ਹਨੇਰੇ ਦੀਆਂ ਤਾਕਤਾਂ ਦਾ ਚੁਣੌਤੀ ਰਹਿਤ ਰਾਜ ਜਿਹਾ ਸਥਾਪਿਤ ਹੋ ਜਾਂਦਾ ਰਿਹਾ ਹੈ। ਪਰ ਹੁਣ ਤੱਕ ਦੇ ਸਾਰੇ ਇਨਕਲਾਬਾਂ ਦੇ ਵਾਰਿਸ, ਪੂਰੇ ਜਮਾਤੀ ਸਮਾਜ ਦੇ ਖਿਲਾਫ ਇਨਕਲਾਬ ਦੇ ਲਈ ਡਟੀ ਹੋਈ ਮਜ਼ਦੂਰ ਜਮਾਤ ਦੀ ਲੜਾਈ ਦਾ ਖਾਸਾ ਅਤੇ ਰਾਹ ਵੀ ਜਾਹਿਰਾ ਤੌਰ ਉੱਤੇ ਪਹਿਲੇ ਇਨਕਲਾਬਾਂ ਤੋਂ ਇਹਨਾਂ ਅਰਥਾਂ ਵਿਚ ਵੀ ਅਲੱਗ ਹੈ। ਆਪਣੇ ਸੰਸਾਰ ਇਤਿਹਾਸਕ ਯੁੱਧ ਦੇ ਪਹਿਲੇ ਚੱਕਰ ਦੀ ਸਮਾਪਤੀ ਦੇ ਬਾਅਦ ਮਜ਼ਦੂਰ ਜਮਾਤ ਰੁਕੀ ਨਹੀਂ ਅਤੇ ਪੁਰਾਣੇ ਸੰਘਰਸ਼ਾਂ ਦੀ ਨਿਰੰਤਰਤਾ ਵਿਚ ਹੀ ਨਵੇਂ ਸੰਘਰਸ਼ਾਂ ਦੀ ਲੜੀ ਦੀ ਸਿਰਜਣਾ ਕਰਦੇ ਹੋਏ ਨਵੇਂ ਚੱਕਰ ਦੀ ਭੂਮਿਕਾ ਤਿਆਰ ਕਰਨ ਲੱਗੀ। ਸੰਸਾਰ ਮਜ਼ਦੂਰ ਇਨਕਲਾਬ ਦੇ ਪਹਿਲੇ ਚੱਕਰ ਦੀ ਜੋ ਅੰਤਿਕਾ ਸੀ ਉਹੀ ਉਸ ਦੇ ਦੂਸਰੇ ਚੱਕਰ ਦੀ ਭੂਮਿਕਾ ਵੀ ਸੀ। ਜਦ ਸੰਸਾਰ ਆਡੀਟੋਰੀਅਮ ਦੇ ਇਕ ਮੰਚ ਉੱਪਰ ਮੰਚਿਤ ਮਨੁੱਖੀ ਇਤਿਹਾਸ ਦੀਆਂ ਸਭ ਤੋਂ ਮਹਾਨ ਤ੍ਰਾਸਦੀਆਂ ਵਿਚੋਂ ਇੱਕ ਦਾ ਭਾਰਤਵਾਕ ਬੋਲਿਆ ਜਾ ਰਿਹਾ ਸੀ, ਠੀਕ ਉਸੇ ਸਮੇਂ ਦੂਸਰੇ ਮੰਚ ਉੱਪਰ ਇਕ ਨਵੇਂ ਮਹਾਂਕਾਵਿਕ ਨਾਟਕ ਦਾ ਨੰਦੀਪਾਠ ਸ਼ੁਰੂ ਹੋ ਚੁਕਿਆ ਸੀ।

•

## ਮਜ਼ਦੂਰ ਜਮਾਤ ਅਤੇ ਬੁਰਜੂਆਜ਼ੀ ਦਰਮਿਆਨ ਜਮਾਤੀ ਮਹਾਂਯੁੱਧ ਦਾ ਨਵਾਂ ਸੰਸਾਰ ਇਤਿਹਾਸਕ ਗੇੜ

*ਨਵੇਂ ਪ੍ਰੋਲੇਤਾਰੀ ਨਵਜਾਗਰਣ ਦੇ ਲਈ, ਨਵੇਂ ਪ੍ਰੋਲੇਤਾਰੀ ਪ੍ਰਬੋਧਨ ਦੇ ਲਈ ਅੱਗੇ ਵਧੋ। ਜਿੱਤਣ ਲਈ ਅੱਗੇ ਵਧੋ, ਲੜੋ!*

*ਇੱਕ ਵਾਰ ਫਿਰ*

*ਮਜ਼ਦੂਰ ਇਨਕਲਾਬਾਂ ਦੇ ਨਵੇਂ ਐਡੀਸ਼ਨਾਂ ਦੀ ਸਿਰਜਣਾ ਲਈ*

*ਦੁਨੀਆਂ ਦੇ ਮਜ਼ਦੂਰੋ, ਇਕ ਹੋ ਜਾਓ!*

*ਇਕ ਵਾਰ ਫਿਰ*

*ਖੋਹਣ ਲਈ ਸਿਰਫ ਜ਼ੰਜੀਰਾਂ, ਜਿੱਤਣ ਲਈ ਸਾਰਾ ਸੰਸਾਰ...*

ਜਿਵੇਂ ਕਿ ਹੁਣ ਤੱਕ ਦੀ ਚਰਚਾ ਤੋਂ ਸਪੱਸ਼ਟ ਹੋ ਜਾਣਾ ਚਾਹੀਦਾ ਹੈ, ਸੰਘਰਸ਼ ਦੇ ਨਵੇਂ ਗੇੜ ਦੀ ਗੱਲ ਇਸ ਇਤਿਹਾਸ ਦੀ ਨਿਸ਼ਚਿਤ ਵਿਗਿਆਨਕ ਸਮਝਦਾਰੀ ਦੇ ਅਧਾਰ ਉੱਪਰ ਕਰ ਰਹੇ ਹਾਂ। ਇਤਿਹਾਸਕ ਵਿਕਾਸ ਦੀ ਗਤੀ ਅਰਾਜਕ ਨਹੀਂ ਹੈ, ਨਾ ਹੀ ਇਸ ਦੀ ਆਮ ਦਿਸ਼ਾ ਅਨਿਸ਼ਚਿਤ ਜਾਂ ਅਬੁੱਝ ਹੈ। ਜੋ ਬੁਨਿਆਦੀ ਤਰਕ ਮਨੁੱਖੀ ਸਮਾਜ ਦੇ ਹੁਣ ਤਕ ਦੇ ਗਿਆਤ ਇਤਿਹਾਸ ਨੂੰ ਜਮਾਤੀ ਸੰਘਰਸ਼ ਅਤੇ ਇਨਕਲਾਬਾਂ ਇਤਿਹਾਸ ਦੱਸਦੇ ਹਨ, ਉਹ ਤਰਕ ਹੀ ਪੂੰਜੀਵਾਦ ਵਿਰੋਧੀ ਇਨਕਲਾਬਾਂ ਦੀ ਸੁਨਿਸ਼ਚਤਤਾ ਵੀ ਪ੍ਰਮਾਣਿਤ ਕਰਦੇ ਹਨ। ਪੂੰਜੀਵਾਦੀ ਸਮਾਜਿਕ-ਆਰਥਿਕ ਸੰਰਚਨਾ ਦਾ ਅਧਿਐਨ ਦੱਸਦਾ ਹੈ ਕਿ ਇਸ ਕਾਰਜ ਨੂੰ ਪੂਰਾ ਕਰਨ ਲਈ ਸਭ ਤੋਂ ਵੱਧ ਇਨਕਲਾਬੀ ਮਜ਼ਦੂਰ ਜਮਾਤ ਹੀ ਪੂਰੀ ਮਿਹਨਤਕਸ਼ ਜਨਤਾ ਦੀ ਅਗਵਾਈ ਕਰੇਗੀ। ਮਜ਼ਦੂਰ ਇਨਕਲਾਬਾਂ ਦੀ ਹਾਰ ਦੇ ਬਾਵਜੂਦ ਅੱਜ ਵੀ ਇਹ ਗੱਲ ਉੱਨੀ ਹੀ ਸੱਚ ਹੈ ਕਿ ਪੈਦਾਵਾਰੀ ਸੰਬੰਧ ਜਦ ਪੈਦਾਵਾਰੀ ਤਾਕਤਾਂ ਦੇ ਵਿਕਾਸ ਦਾ ਰਾਹ ਰੋਕਣ ਲੱਗਣਗੇ ਤਾਂ ਉਹ ਉਹਨਾਂ ਪੈਦਾਵਾਰੀ ਸੰਬੰਧਾਂ ਨੂੰ ਅੰਤ ਵਿਚ ਨਸ਼ਟ ਕਰਦੇ ਨਵੇਂ ਪੈਦਾਵਾਰੀ ਸੰਬੰਧਾਂ ਦੀ ਸਿਰਜਣਾ ਕਰਨਗੀਆਂ ਹੀ। ਪੂੰਜੀਵਾਦ ਦੀ ਜਿਸ ਬੁਨਿਆਦੀ ਲਾਇਲਾਜ ਵਿਰੋਧਤਾਈ ਦੀ ਅਤੇ ਵਾਰ-ਵਾਰ ਚੱਕਰੀ ਰੂਪ ਵਿਚ ਆਉਣ ਵਾਲੀ ਮੰਦੀ ਅਤੇ ਨਿਰਾਸ਼ਾ ਦੇ ਪੂੰਜੀਵਾਦੀ ਸੰਕਟ ਦੇ ਜਿਨ੍ਹਾਂ ਬੁਨਿਆਦੀ ਕਾਰਨਾਂ ਦੀ ਚਰਚਾ ਮਾਰਕਸ ਨੇ ਕੀਤੀ ਸੀ, ਉਹ ਅੱਜ ਵੀ ਦੁਨੀਆਂ ਉੱਪਰ ਵੀ ਲਾਗੂ ਹੁੰਦੇ ਹਨ। ਪੂੰਜੀ ਦੇ ਅਤਿ ਸੰਕੇਂਦਰਣ ਅਤੇ ਵਿੱਤੀ ਇਜ਼ਾਰੇਦਾਰੀਆਂ ਅਤੇ ਉਹਨਾਂ ਦੇ ਆਪਸੀ ਮੁਕਾਬਲੇ ਦੇ ਵਿਸ਼ਵੀਕਰਨ ਦੇ ਨਾਲ ਹੀ ਸਾਮਰਾਜ ਦੇ ਪੜਾਅ ਵਿਚ ਪੂੰਜੀਵਾਦ ਦੀਆਂ ਸਾਰੀਆਂ ਵਿਰੋਧਤਾਈਆਂ ਦੇ ਤਿੱਖੇ ਹੋ ਜਾਣ, ਸੰਸਾਰ ਪੂੰਜੀਵਾਦ ਇਤਿਹਾਸਕ ਰੂਪ ਨਾਲ ਵਿਖੰਡਣ ਅਤੇ ਖਿੰਡਾਅ ਦੇ ਦੌਰ

ਵਿਚ ਜਾ ਪਹੁੰਚਣ ਦੀ ਸਥਿਤੀ ਅਤੇ ਇਸਦੇ ਜਿਨ੍ਹਾਂ ਕਾਰਨਾਂ ਦੀ ਲੈਨਿਨ ਨੇ ਵਿਸਥਾਰ ਸਹਿਤ ਚਰਚਾ ਕੀਤੀ ਸੀ ਅਤੇ ਸਾਮਰਾਜ ਨੂੰ ਮਜ਼ਦੂਰ ਇਨਕਲਾਬਾਂ ਦੇ ਯੁੱਗ ਦਾ ਐਲਾਨ ਦੱਸਿਆ ਸੀ ਉਹ ਵਿਸ਼ਲੇਸ਼ਣ ਅੱਜ ਵੀ ਮੂਲ ਰੂਪ ਵਿਚ ਅਤੇ ਮੁੱਖ ਰੂਪ ਵਿਚ ਸਹੀ ਹੈ। ਦੂਜੇ ਸੰਸਾਰ ਯੁੱਧ ਤੋਂ ਬਾਅਦ ਦੇ ਸਮੇਂ ਵਿਚ ਵਿਤੀ ਪੂੰਜੀ ਦੇ ਸੰਸਾਰ ਵਿਆਪੀ ਸੰਚਾਲਨ ਦੇ ਰੂਪਾਂ, ਸਾਮਰਾਜੀ ਦੇਸ਼ਾਂ ਦੀ ਯੁੱਧਨੀਤੀ ਅਤੇ ਸੰਸਾਰ ਦੀ ਸੈਟਿੰਗ ਵਿਚ ਬਹੁਤ ਸਾਰੇ ਬਦਲਾਵਾਂ ਇਥੋਂ ਤੱਕ ਕਿ ਕੁਝ ਅੰਸ਼ਿਕ ਗੁਣਾਤਮਕ ਬਦਲਾਅ ਵੀ ਹੋਏ ਹਨ। ਅੱਜ ਦੁਨਿਆਂ ਸਹੀ ਅਰਥਾਂ ਵਿਚ ਵਿਸ਼ਵੀ ਪਿੰਡ ਬਣ ਚੁਕੀ ਹੈ।ਆਰਥਿਕ ਵਿਸ਼ਵੀਕਰਨ ਦੇ ਨਾਲ ਹੀ ਅੱਜ ਸੱਭਿਆਚਾਰ ਅਤੇ ਸੰਚਾਰਤੰਤਰ ਉਪਰ ਵੀ ਸਾਮਰਾਜੀ ਤਾਕਤਾਂ ਦਾ ਸੰਸਾਰ ਵਿਆਪੀ ਏਕਾਧਿਕਾਰ ਕਾਇਮ ਹੋ ਚੁਕਾ ਹੈ। ਹੁਣ ਸਿੱਧੇ-ਅਸਿੱਧੇ ਰਾਜਨੀਤਿਕ ਕੰਟਰੋਲ ਦੇ ਬਿਨਾਂ ਹੀ ਵਿਕਸਿਤ ਪੈਦਾਵਾਰੀ ਤਾਕਤਾਂ ਵਾਲੇ ਸਾਮਰਾਜੀ ਦੇਸ਼ ਪਛੜੇ ਅਰਧ ਸੱਨਅਤੀ ਦੇਸ਼ਾਂ ਨੂੰ ਸੰਸਾਰ ਮੰਡੀ ਅਤੇ ਤਕਨਾਲੋਜੀ ਉੱਪਰ ਆਪਣੀ ਇਜ਼ਾਰੇਦਾਰੀ ਦੀ ਬਦੌਲਤ ਲੁੱਟ ਸਕਦੇ ਹਨ ਅਤੇ ਰਾਜਨੀਤਿਕ ਧੌਂਸਬਾਜੀ ਦਾ ਸ਼ਿਕਾਰ ਬਣਾ ਸਕਦੇ ਹਨ।

ਸੰਸਾਰ ਪੱਧਰ ਉੱਤੇ ਵਾਫਰ ਕਦਰ ਨਿਚੋੜਨ ਵਿਚ ਦੁਨੀਆਂ ਭਰ ਦੇ ਪੂੰਜੀਪਤੀਆਂ ਦੀ ਹਿੱਸੇਦਾਰੀ ਅੱਜ ਉਹਨਾਂ ਦੀ ਪੂੰਜੀ ਦੀ ਤਾਕਤ ਦੇ ਹਿਸਾਬ ਨਾਲ ਤੈਅ ਹੋ ਰਹੀ ਹੈ। ਤੀਸਰੀ ਦੁਨੀਆਂ ਦੇ ਜ਼ਿਆਦਾਤਰ ਦੇਸ਼ਾਂ ਦੀ ਬੁਰਜੂਆਜ਼ੀ ਵੀ ਹੁਣ ਸਾਮਰਾਜ ਦੇ ਵਿਰੁੱਧ ਇਨਕਲਾਬੀ ਸੰਘਰਸ਼ ਦੀ ਤਾਕਤ ਗੁਆ ਚੁੱਕੀ ਹੈ ਅਤੇ ਉਸਦੀ ਸਾਰੀ ਲੜਾਈ ਹੁਣ ਲੁੱਟ ਦੇ ਮਾਲ ਵਿਚ ਆਪਣੇ ਹਿੱਸੇ ਨੂੰ ਲੈ ਕੇ ਹੀ ਰਹਿ ਗਈ ਹੈ। ਸਾਮਰਾਜਵਾਦ ਦੀਆਂ ਕਮਜ਼ੋਰ ਕੜੀਆਂ ਵੀ ਹੁਣ (ਕੁੱਝ ਇੱਕ ਦੇਸ਼ਾਂ ਨੂੰ ਛੱਡ ਕੇ) ਕੌਮੀ ਜਮਹੂਰੀਅਤ ਦਾ ਦੌਰ ਬੀਤ ਚੁੱਕਾ ਹੈ। ਇਹਨਾਂ ਦੇਸ਼ਾਂ ਵਿਚ ਬੁਰਜੂਆਜ਼ੀ ਦਾ ਕੋਈ ਵੀ ਹਿੱਸਾ ਹੁਣ ਆਮ ਜਨਤਾ ਦਾ ਯੁੱਧਨੀਤਿਕ ਸਾਂਝੀਦਾਰ ਨਹੀਂ ਰਹਿ ਗਿਆ ਹੈ, ਅਤੇ ਖੁਦ ਨੂੰ ਸੰਸਾਰ ਪੂੰਜੀਵਾਦ ਦੇ ਚੌਧਰੀਆਂ ਨਾਲ ਨੱਥੀ ਕਰ ਚੁੱਕਾ ਹੈ। ਹੁਣ ਸਿਰਫ ਤਿੰਨ ਜਮਾਤਾਂ ਦੇ ਯੁੱਧਨੀਤਿਕ ਗੱਠਜੋੜ ਉੱਪਰ ਅਧਾਰਿਤ ਪੂੰਜੀਵਾਦ-ਸਾਮਰਾਜ ਵਿਰੋਧੀ ਸਮਾਜਵਾਦੀ ਇਨਕਲਾਬ ਹੀ ਇਹਨਾਂ ਦੇਸ਼ਾਂ ਦੀ ਜਨਤਾ ਨੂੰ ਸਹੀ ਮੁਕਤੀ ਪ੍ਰਦਾਨ ਕਰ ਸਕਦੇ ਹਨ ਅਤੇ ਸੰਸਾਰ ਪੂੰਜੀਵਾਦ ਦੀਆਂ ਇਹਨਾਂ ਕਮਜ਼ੋਰ ਕੜੀਆਂ ਦੇ ਟੁੱਟਣ ਦੇ ਨਾਲ ਹੀ ਸਾਮਰਾਜੀ ਦੇਸ਼ਾਂ ਦਾ ਗਹਿਰਾਉਂਦਾ ਸੰਕਟ ਵੀ ਇਨਕਲਾਬੀ ਵਿਸਫੋਟਾਂ ਨੂੰ ਜਨਮ ਦੇ ਸਕਦਾ ਹੈ। ਸੋਵੀਅਤ ਸੰਘ ਅਤੇ ਸੋਵੀਅਤ ਖੇਮੇ ਦੇ ਖਿੰਡਾਅ ਤੋਂ ਬਾਅਦ ਫਿਲਹਾਲ ਸਤਹ ਉੱਪਰ ਤਾਂ ਅਜਿਹਾ ਲੱਗ ਰਿਹਾ ਹੈ ਜਿਵੇਂ ਕਿ ਅਸੀਂ ਇਕ ਧਰੁਵੀ ਸੰਸਾਰ ਵਿਚ ਹੀ ਜੀ ਰਹੇ ਹਾਂ ਜਿੱਥੇ ਅਮਰੀਕਾ ਪੂਰੀ ਦੁਨੀਆਂ 'ਤੇ 'ਨਵੇਂ ਸੰਸਾਰ ਪ੍ਰਬੰਧ' ਦੀਆਂ 'ਸ਼ਰਤਾਂ ਠੋਸ' ਰਿਹਾ ਹੈ। ਪਰ ਅਸਲੀਅਤ ਇਹ ਹੈ ਕਿ ਅਮਰੀਕੀ ਸਾਮਰਾਜੀ ਸਰਦਾਰੀ ਦਾ ਅੰਤ ਨੇੜੇ ਆ ਗਿਆ ਹੈ। ਵਾਧੂ ਉਤਪਾਦਨ ਅਤੇ ਅਤਿਸੰਗ੍ਰਹਿ ਦੇ ਸੰਕਟਾਂ ਤੋਂ ਨਿਰੰਤਰ ਪੀੜਿਤ, ਇਹ ਵਾਰ-ਵਾਰ ਆਉਣ ਵਾਲੀਆਂ ਦੇ ਲਗਾਤਾਰ ਮੰਦੀਆਂ ਦੇ

ਕ੍ਰਮ ਨਾਲ ਕਮਜ਼ੋਰ ਪੈ ਗਿਆ ਹੈ ਅਤੇ ਜਪਾਨ, ਜਰਮਨੀ ਅਤੇ ਯੂਰਪੀ ਆਰਥਿਕ ਭਾਈਚਾਰੇ ਦੀ ਸਮੂਹਿਕ ਆਰਥਿਕ ਤਾਕਤ ਤੋਂ ਇਸ ਨੂੰ ਲਗਾਤਾਰ ਚੁਣੌਤੀ ਮਿਲ ਰਹੀ ਹੈ। ਕਈ ਖੇਤਰਾਂ ਵਿਚ ਅੱਜ ਇਹ ਪਿੱਛੇ ਰਹਿ ਗਿਆ ਹੈ। ਨਵੇਂ ਧਰੁਵੀਕਰਨ ਬਣ ਰਹੇ ਹਨ। ਅੰਤਰਸਾਮਰਾਜੀ ਮੁਕਾਬਲੇ ਦਾ ਨਵਾਂ ਦੌਰ ਸ਼ੁਰੂ ਹੋ ਰਿਹਾ ਹੈ।

ਇਹਨਾਂ ਸਾਰੀਆਂ ਤਬਦੀਲੀਆਂ ਵਿਚ ਅਸੀਂ ਕਹਿਣਾ ਚਾਹੁੰਦੇ ਹਾਂ ਕਿ ਸੰਸਾਰ ਪੂੰਜੀਵਾਦੀ ਢਾਂਚੇ ਦੀਆਂ ਬੁਨਿਆਦੀ ਵਿਰੋਧਤਾਈਆਂ ਅੱਜ ਵੀ ਉਹੀ ਹਨ ਅਤੇ ਉਹਨਾਂ ਦਾ ਕੋਈ ਵੀ ਹੱਲ ਇਸ ਸੰਸਾਰ ਪ੍ਰਬੰਧ ਦੇ ਦਾਇਰੇ ਵਿਚ ਸੰਭਵ ਨਹੀਂ ਹੈ। ਸੰਸਾਰ ਪੂੰਜੀਵਾਦ ਦੇ ਨੌਜਵਾਨ ਬਣਨ ਦੇ ਸਾਰੇ ਯਤਨ ਅਸਫਲ ਸਿੱਧ ਹੋਏ ਹਨ। ਅਮਰ ਹੋਣ ਦੇ ਸਾਰੇ ਨੀਮ ਹਕੀਮੀ ਨੁਸੱਖੇ ਬੇਕਾਰ ਸਾਬਤ ਹੋਏ ਹਨ ਅੱਜ ਵੀ ਅਸੀਂ ਸਾਮਰਾਜ ਅਤੇ ਮਜ਼ਦੂਰ ਇਨਕਲਾਬਾਂ ਦੇ ਯੁੱਗ ਵਿਚ ਹੀ ਜੀਅ ਰਹੇ ਹਾਂ। ਪਿੱਛਲਮੋੜੇ ਅਤੇ ਹਾਰ ਦੇ ਇਸ ਹਨੇਰੇ ਵਿਚ ਵੀ ਮਜ਼ਦੂਰ ਜਮਾਤ ਦਾ ਸੰਘਰਸ਼ ਹੀ ਇਤਿਹਾਸ ਦੀ ਧੁਰੀ ਹੈ। ਇਤਿਹਾਸ ਕਦੇ ਰੁਕਦਾ ਨਹੀਂ ਅਤੇ ਉਸ ਦਾ ਰੱਥ ਕਦੇ ਬਿਨਾਂ ਧੁਰੀ ਦੇ ਅੱਗੇ ਨਹੀਂ ਵੱਧ ਸਕਦਾ। ਉੱਨੀਵੀਂ ਸਦੀ ਦੇ ਮੱਧ ਤਕ ਬੁਰਜੂਆਜ਼ੀ ਦੇ ਸੰਘਰਸ਼ ਇਤਿਹਾਸ ਦੀ ਧੁਰੀ ਸਨ। ਉਸ ਸਮੇਂ ਤੋਂ ਲੈ ਕੇ ਅੱਜ ਤਕ ਮਜ਼ਦੂਰ ਜਮਾਤ ਦੇ ਸੰਘਰਸ਼ ਇਤਿਹਾਸ ਦੇ ਧੁਰੀ ਬਣੇ ਹੋਏ ਹਨ। ਸਾਮਰਾਜ ਦੀ ਅੰਤਿਮ ਹਾਰ ਦੇ ਬਾਅਦ ਵੀ ਸਾਮਜਵਾਦੀ ਤਬਦੀਲੀ ਦੇ ਪੂਰੇ ਭਾਵੀ ਇਤਿਹਾਸਕ ਯੁੱਗ ਵਿਚ ਪੂੰਜੀਵਾਦ ਦਾ ਸਮੂਲ ਨਾਸ਼ ਹੋਣ ਤੱਕ, ਮਜ਼ਦੂਰ ਜਮਾਤ ਦੇ ਸੰਘਰਸ਼ ਹੀ ਇਤਿਹਾਸ ਦੀ ਧੁਰੀ ਬਣੇ ਰਹਿਣਗੇ। ਅਕਾਦਮਿਕ ਮਾਰਕਸਵਾਦੀ ਇਤਿਹਾਸਕਾਰ ਇਸੇ ਗੱਲ ਨੂੰ ਨਹੀਂ ਸਮਝ ਪਾਉਂਦੇ ਅਤੇ ਇਤਿਹਾਸਕ ਧੁਰੇ ਨੂੰ ਜਾਣੇ ਬਿਨਾਂ ਉਹਨਾਂ ਦਾ 'ਵਿਰੋਧ ਵਿਕਾਸੀ ਪਦਾਰਥਵਾਦੀ ਇਤਿਹਾਸ ਲੇਖਣ' ਦੰਦਾਂ ਨਹੁੰਆਂ ਰਹਿਤ ਮਾਰਕਸਵਾਦੀ ਇਤਿਹਾਸ ਲੇਖਣ-ਗੈਰ ਪੱਖਪਾਤੀ, ਉਜੱਡ ਪਦਾਰਥਵਾਦੀ ਇਤਿਹਾਸ ਲੇਖਣ ਬਣਕੇ ਰਹਿ ਜਾਂਦਾ ਹੈ। ਇਹੋ ਕਾਰਨ ਹੈ ਕਿ ਉਹਨਾਂ ਦਾ ਇਤਿਹਾਸ ਲੇਖਣ ਇਤਿਹਾਸ ਬਣਾਉਣ ਨੂੰ ਪ੍ਰੇਰਿਤ ਨਹੀਂ ਕਰ ਸਕਦਾ। ਅੱਜ ਅਜਿਹੇ ਸਾਰੇ 'ਮਾਰਕਸਵਾਦੀ' ਇਤਿਹਾਸਕਾਰ 'ਮੁਕਤ ਚਿੰਤਕ' ਹੋ ਗਏ ਹਨ ਅਤੇ ਮੌਲਿਕ ਅੰਦਾਜ਼ ਵਿਚ ਮਜ਼ਦੂਰ ਜਮਾਤ ਦੀ ਤਾਨਾਸ਼ਾਹੀ ਜਾਂ ਸਾਮਰਾਜ ਦੇ ਮੁਲਾਂਕਣ ਜਾਂ ਜਮਹੂਰੀ ਕੇਂਦਰਵਾਦ ਜਾਂ ਪਾਰਟੀ ਦੀ ਭੂਮਿਕਾ ਆਦਿ ਉੱਪਰ ਉਨ੍ਹਾਂ ਹੀ ਸਵਾਲਾਂ ਨੂੰ ਉਹਨਾਂ ਹੀ ਤਰਕਾਂ ਦੇ ਨਾਲ ਉਠਾ ਰਹੇ ਹਨ ਜਿਨ੍ਹਾਂ ਨੂੰ ਲਾਸਾਲ, ਬਰਨਸਟੀਨ, ਕਾਟਸਕੀ, ਟਰਾਟਸਕੀ, ਖਰੁਸ਼ਚੇਵ ਆਦਿ ਨੇ ਜਾਂ ਯੂਰੋ ਕਮਿਊਨਿਸਟਾਂ ਨੇ ਉਠਾਇਆ ਸੀ। ਜਿਹਨਾਂ ਦੀਆਂ ਧੱਜੀਆਂ ਵੀ ਕਾਫੀ ਪਹਿਲਾਂ ਉਡਾਈਆਂ ਜਾ ਚੁਕੀਆਂ ਹਨ। ਧੁਰੀਹੀਣ ਦਿਮਾਗ ਦੀਆਂ ਅਰਾਜਕ ਗਤੀਆਂ ਦਾ ਇਹ ਸਮੁੱਚ ਹੀ ਅੱਜ ਦੇ "ਮੁਕਤ ਚਿੰਤਕਾਂ ਦਾ" "ਨਵ ਖੱਬੇ ਪੱਖੀ" ਚਿੰਤਨ ਹੈ। ਪਰ ਅਸੀਂ ਮੂਲ ਵਿਸ਼ੇ ਵਲ ਵਾਪਿਸ ਆਈਏ।

ਵਰਤਮਾਨ ਸੰਸਾਰ ਹਾਲਤਾਂ ਅੱਜ ਇਹੋ ਦੱਸ ਰਹੀਆਂ ਹਨ ਕਿ ਪੂੰਜੀਵਾਦ ਸੰਕਟ ਇੱਕ ਨਵੇਂ ਪੜਾਅ ਵਿਚ ਦਾਖਲ ਹੋ ਚੁੱਕੇ ਹਨ। ਲਗਾਤਾਰ ਕਹਿਰ ਦੀ ਤਰ੍ਹਾਂ ਆਉਣ

ਵਾਲੀ ਮੰਦੀ ਦੇ ਦੌਰਿਆਂ ਦੇ ਵਿਚ ਦਾ ਅੰਤਰਾਲ ਇੰਨਾ ਛੋਟਾ ਹੋ ਚੁਕਾ ਹੈ ਕਿ ਨਿਰੰਤਰਤਾ ਦਾ ਬੋਧ-ਜਿਹਾ ਹੋਣ ਲਗਦਾ ਹੈ। ਅਤਿ ਉਤਪਾਦਨ ਅਤੇ ਅਤਿਸੰਗ੍ਰਹਿ ਦਾ ਸੰਕਟ ਲਾਇਲਾਜ ਦਿਖਾਈ ਦੇ ਰਿਹਾ ਹੈ। ਸੰਸਾਰ ਪੂੰਜੀਵਾਦ ਅੱਜ ਨਿਰੰਤਰ ਮੌਜੂਦ ਢਾਂਚਾਗਤ ਸੰਕਟ ਦੇ ਦੌਰ ਵਿਚ ਦਾਖਲ ਹੋ ਚੁੱਕਾ ਹੈ। ਸਮੇਂ-ਸਮੇਂ ਉੱਪਰ ਦਿਖਾਈ ਦੇਣ ਵਾਲੇ ਇਸਦੇ ਸਿਹਤ ਮੰਦ ਹੋਣ ਦੇ ਲੱਛਣ ਸਿਰਫ ਪਲ ਭਰ ਦੇ ਅਤੇ ਸਤਹੀ ਹੁੰਦੇ ਹਨ। ਇਹ ਪੂੰਜੀਵਾਦ ਦੀ ਅੰਤਕਾਰੀ ਬੀਮਾਰੀ ਹੈ, ਜਿਸ ਤੋਂ ਸਿਰਫ ਮੌਤ ਹੀ ਛੁਟਕਾਰਾ ਦਿਵਾਏਗੀ। ਜਰਮਨੀ, ਜਪਾਨ, ਅਮਰੀਕਾ ਵਿਚ ਤਿੱਖੇ ਮੁਕਾਬਲੇ ਦਾ ਨਵਾਂ ਦੌਰ ਸ਼ੁਰੂ ਹੋ ਚੁੱਕਾ ਹੈ। ਪੂਰਬੀ ਯੂਰਪ, ਸਾਬਕਾ ਸੋਵੀਅਤ ਸੰਘ ਦੇ ਦੇਸ਼ਾਂ ਅਤੇ ਉਦਾਰੀਕਰਨ ਦੀ ਲਹਿਰ ਵਿਚ ਵਹਿ ਰਹੇ ਏਸ਼ੀਆ-ਅਫਰੀਕਾ-ਲਾਤੀਨੀ ਅਮਰੀਕਾ ਦੇ ਦੇਸ਼ਾਂ ਵਿਚ ਨਵੀਂਆਂ ਮੰਡੀਆਂ ਦੇ ਨਿਰਮਾਣ ਦੀਆਂ ਜੋ ਵੀ ਸੰਭਾਵਨਾਵਾਂ ਹਨ, ਉਹ ਬਹੁਤ ਜਲਦੀ ਹੀ ਸੰਤ੍ਰਿਪਤ ਹੋ ਜਾਣਗੀਆਂ। ਠੀਕ ਇਸੇ ਸਮੇਂ ਜਦ ਅਸੀਂ ਦੁਨੀਆਂ ਵਿਚ ਚਲ ਰਹੇ ਸੰਘਰਸ਼ਾਂ ਉੱਪਰ ਨਜ਼ਰ ਮਾਰਦੇ ਹਾਂ ਤਾਂ ਸਾਮਰਾਜ ਦੇ ਕਈ "ਹਾਟ ਸਪਾਟਸ" ਦੇ ਆਉਣ ਵਾਲੇ ਦਿਨਾਂ ਵਿਚ ਜਲਦੀ ਹੀ "ਫਲੈਸ਼ ਪੁਆਇੰਟਸ" ਵਿਚ ਬਦਲਣ ਦੀਆਂ ਸੰਭਾਵਨਾਵਾਂ ਸਪਸ਼ੱਟ ਨਜ਼ਰ ਆਉਂਦੀਆਂ ਹਨ।

ਮੱਧ ਪੂਰਬ ਪਿਛਲੇ ਲੰਬੇ ਸਮੇਂ ਤੋਂ ਸਾਮਰਾਜੀ ਸੰਸਾਰ ਦੇ ਸਾਰੇ ਅੰਤਰਵਿਰੋਧਾ ਦੀ ਗੰਢ ਬਣਿਆ ਹੋਇਆ ਹੈ। ਇਰਾਕ ਯੁੱਧ ਫਲਸਤੀਨੀ ਸਮੱਸਿਆ ਦੇ ਨਵੇਂ ਦੌਰ ਅਤੇ ਲੀਬੀਆ ਦੇ ਮਾਮਲੇ ਤੋਂ ਬਾਅਦ ਇਸ ਰਿਸਦੇ ਨਾਸੂਰ ਦੇ ਫੁੱਟ ਪੈਣ ਦਾ ਸਮਾਂ ਹੋਰ ਨੇੜੇ ਆਉਂਦਾ ਜਾ ਰਿਹਾ ਹੈ। ਉੱਧਰ ਲਾਤੀਨੀ ਅਮਰੀਕਾ ਵਿਚ ਮੈਕਸੀਕੋ, ਬਰਾਜ਼ੀਲ, ਅਰਜਨਟੀਨਾ, ਨਿਕਾਰਗੁਆ, ਚਿੱਲੀ ਤਾਂ ਇਕ ਤਰ੍ਹਾਂ ਨਾਲ ਜਵਾਲਾ ਮੁੱਖੀ ਦੇ ਮੂੰਹ ਤੇ ਬੈਠੇ ਹੋਏ ਹਨ। ਅਲਸਲਵਾਡੋਰ, ਗੁਆਟੇਮਾਲਾ, ਹੌਂਡਰਸ, ਕੋਲੰਬੀਆ ਆਦਿ ਦੇਸ਼ਾਂ ਵਿਚ ਹਥਿਆਰਬੰਦ ਸੰਘਰਸ਼ ਜਾਰੀ ਹੈ। ਪੱਛਮ ਏਸ਼ੀਆ ਅਤੇ ਲਾਤੀਨੀ ਸੰਸਾਰ ਦੇ ਬਾਅਦ ਹੁਣ ਪੂਰਬੀ ਯੂਰਪ ਵੀ ਇਕ ਅਜਿਹੀ ਰਣਭੂਮੀ ਬਣ ਚੁੱਕਾ ਹੈ ਜਿਥੇ ਸੰਸਾਰ ਪੂੰਜੀਵਾਦ ਦੇ ਸਾਰੇ ਅੰਤਰ ਵਿਰੋਧ ਆਪਸ ਵਿਚ ਗੁੱਥੇ ਹੋਏ ਹਨ। ਸਾਬਕਾ ਸੋਵੀਅਤ ਸੰਘ ਦੇ ਕਈ ਗਣਰਾਜਾਂ ਅਤੇ ਯੂਗੋਸਲਵਾਕੀਆ ਵਿਚ ਗ੍ਰਹਿਯੁੱਧ ਜਾਰੀ ਹੈ। "ਬਜ਼ਾਰ ਦਾ ਸਵਰਗ" ਇਕ ਮ੍ਰਿਗ ਤ੍ਰਿਸ਼ਨਾ ਸਾਬਤ ਹੋਇਆ ਹੈ। ਬੇਰੁਜ਼ਗਾਰੀ, ਛਾਂਟੀ ਅਤੇ ਤਾਲਾਬੰਦੀ ਦੇ ਵਿਰੁੱਧ ਰੂਸ, ਪੋਲੈਂਡ, ਹੰਗਰੀ, ਰੁਮਾਨੀਆਂ, ਚੈਕੋਸਲਵਾਕੀਆ, ਬੁਲਗਾਰੀਆ ਆਦਿ ਦੇਸ਼ਾਂ ਵਿਚ ਮਜ਼ਦੂਰ ਸੜਕਾਂ ਉੱਪਰ ਖਾੜਕੂ ਮੁਜ਼ਾਹਰੇ ਕਰ ਰਹੇ ਹਨ। ਤੂਫਾਨ ਸਿਰਫ ਅੱਗੇ ਪਿਛੇ ਹੀ ਨਹੀਂ ਬਲਕਿ ਦੈਂਤ ਦੇ ਕਿਲੇ ਦੇ ਅੰਦਰ ਵੀ ਮੱਚਿਆ ਹੋਇਆ ਹੈ। ਜਰਮਨੀ ਵਿਚ ਮਜ਼ਦਰਾਂ ਦੇ ਮੁਜ਼ਾਹਰਿਆਂ-ਹੜਤਾਲਾਂ ਦਾ ਸਿਲਸਿਲਾ ਜ਼ਾਰੀ ਹੈ ਅਤੇ ਇਸ ਵਿਚ ਸਮਾਜਵਾਦ ਅਤੇ ਮਾਰਕਸਵਾਦ-ਲੈਨਿਨਵਾਦ ਦਾ ਝੰਡਾ ਚੁੱਕੀ ਲੋਕ ਵੀ ਸ਼ਾਮਿਲ ਹਨ। ਫਰਾਂਸ, ਬ੍ਰਿਟੇਨ, ਇਟਲੀ ਆਦਿ ਦੀ ਵੀ ਇਹੋ ਹਾਲਤ ਹੈ। ਸੱਠ ਦੇ ਦਹਾਕੇ ਦੇ ਬਾਅਦ, ਅਮਰੀਕਾ ਵਿਚ ਮਈ 1992 ਦੇ ਪਹਿਲੇ ਹਫਤੇ ਵਿੱਚ

ਪਹਿਲੀ ਵਾਰ ਕਾਲਿਆਂ ਦਾ ਇਨਾ ਵੱਡਾ ਖਾੜਕੂ ਲੋਕ ਉਭਾਰ ਇਕ ਵਿਸਫੋਟ ਦੇ ਰੂਪ ਵਿਚ ਭੜਕ ਉੱਠਿਆ ਸੀ। ਇਕ ਵਾਰ ਫਿਰ ਅਮਰੀਕਾ ਅਤੇ ਹੋਰ ਪੱਛਮੀ ਦੇਸ਼ਾਂ ਵਿਚ ਮਜ਼ਦੂਰਾਂ ਦੇ ਨਾਲ ਹੀ ਵਿਦਿਆਰਥੀਆਂ ਦੇ ਵੀ ਸੰਘਰਸ਼ਾਂ ਦਾ ਸਿਲਸਿਲਾ ਸ਼ੁਰੂ ਹੋ ਗਿਆ ਹੈ। 1976 ਤੋਂ ਲੈ ਕੇ ਹੁਣ ਤਕ ਚੀਨ ਵਿਚ ਲੱਖ ਜਬਰ ਦੇ ਬਾਵਜੂਦ ਡੇਂਗਪੰਥੀਆਂ ਨੂੰ ਚੈਨ ਦੀ ਨੀਂਦ ਆਉਣ ਵਾਲੀ ਇਕ ਵੀ ਰਾਤ ਨਸੀਬ ਨਹੀਂ ਹੋ ਸਕੀ ਹੈ।

ਅਤਿ ਉਤਪਾਦਨ ਅਤੇ ਅਤਿਸੰਗ੍ਰਹਿ ਦਾ ਢਾਂਚਾਗਤ ਸੰਕਟ ਹੋਰ ਗਰੀਬ ਦੇਸ਼ਾਂ ਅਤੇ ਪੂਰੀ ਦੁਨਿਆਂ ਦੇ ਮਿਹਨਤਕਸ਼ਾਂ ਉੱਪਰ ਸਾਮਰਾਜ ਦੁਆਰਾ ਢਾਏ ਜਾ ਰਹੇ ਕਹਿਰ ਦਾ ਨਾਸ਼ ਸਿਰਫ ਮਜ਼ਦੂਰ ਇਨਕਲਾਬ ਹੀ ਕਰ ਸਕਦੇ ਹਨ। ਮੈਜੂਦਾ ਦੌਰ ਵਿਚ ਵੀ ਸੰਕਟ ਦਾ ਇਨਕਲਾਬੀ ਵਿਸਫੋਟ ਸਭ ਤੋਂ ਪਹਿਲਾਂ ਤੀਸਰੀ ਦੁਨੀਆਂ ਕਹਾਉਣ ਵਾਲੇ ਦੇਸ਼ਾਂ ਜਾਂ ਪੂਰਬੀ ਯੂਰਪ ਦੇ ਪੱਛੜੇ ਹੋਏ ਦੇਸ਼ਾਂ ਵਿਚ ਹੀ ਹੋਵੇਗਾ। ਇਹਨਾਂ ਦੇਸ਼ਾਂ ਵਿਚ ਪੈਦਾਵਾਰੀ ਤਾਕਤਾਂ ਮੁਕਾਲਬਤਨ ਕਮਜ਼ੋਰ ਹਨ ਅਤੇ ਅਧਾਰ ਅਤੇ ਉਸਾਰ ਢਾਂਚੇ ਦੋਹਾਂ ਵਿਚ ਵਿਕਾਸ ਅਧੂਰਾ ਹੈ। ਇਹ ਸੰਸਾਰ ਪੂੰਜੀਵਾਦ ਦੇ ਸਰੀਰ ਦੇ ਕਮਜ਼ੋਰ ਅੰਗ ਹਨ, ਅਧਰੰਗ ਦਾ ਪਹਿਲਾ ਹਮਲਾ ਇਹਨਾਂ ਉਪਰ ਹੀ ਹੋਵੇਗਾ। ਇਹ ਹੀ ਮਜ਼ਦੂਰ ਇਨਕਲਾਬ ਦੇ ਭਾਵੀ ਕੇਂਦਰ ਹਨ। ਇਹਨਾਂ ਦੇਸ਼ਾਂ ਵਿਚ ਸਾਮਰਾਜੀ ਪ੍ਰਬੰਧ ਨੂੰ ਤਬਾਹ ਕਰਨ ਦੇ ਨਾਲ ਹੀ ਇਨਕਲਾਬ ਦਾ ਤੂਫਾਨ ਦੁਨੀਆਂ ਦੇ ਦੂਸਰੇ ਭਾਗਾਂ ਵਿਚ ਫੈਲ ਜਾਵੇਗਾ। ਇਸ ਦਾ ਅਧਾਰ ਵਿਕਸਤ ਪੱਛਮ ਵਿਚ ਵੀ ਵਿਕਸਿਤ ਹੁੰਦਾ ਦਿਖਾਈ ਦੇ ਰਿਹਾ ਹੈ। ਸਾਮਰਾਜੀ ਪ੍ਰਬੰਧ ਨੂੰ ਡੁਬੋਣ ਦਾ ਕੰਮ ਅੰਤ ਨੂੰ ਸਮਾਜਵਾਦ ਦੀ ਪ੍ਰਚੰਡ ਧਾਰਾ ਹੀ ਕਰੇਗੀ। ਉਹ ਸਾਰੇ ਬੰਨ੍ਹਾਂ ਨੂੰ ਆਉਣ ਵਾਲੇ ਦਿਨਾਂ ਵਿਚ ਤੋੜ ਦੇਵੇਗੀ।

ਇਹ ਬਿਲਕੁਲ ਸਹੀ ਹੈ ਕਿ ਇਨਕਲਾਬ ਦੀਆਂ ਅੰਤਰਮੁੱਖੀ ਤਾਕਤਾਂ ਅੱਜ ਕਮਜੋਰ ਹਨ। ਅਜਿਹੀ ਹਾਲਤ ਪਹਿਲਾਂ ਕਦੇ ਨਹੀਂ ਸੀ ਪੈਦਾ ਹੋਈ, ਜਿਵੇਂ ਕਿ ਉੱਪਰ ਚਰਚਾ ਕੀਤੀ ਜਾ ਚੁੱਕੀ ਹੈ। ਪਰ ਇਕ ਵਾਰ ਫਿਰ ਇਹ ਦੱਸ ਦੇਈਏ ਕਿ ਇਤਿਹਾਸ ਨਿਰਪੇਖ ਅਰਥਾਂ ਵਿਚ ਪਿੱਛੇ ਨਹੀਂ ਮੁੜਿਆ ਹੈ। ਜਮਾਤੀ ਮਹਾਂਯੁੱਧ ਦੇ ਪਹਿਲੇ ਚੱਕਰ ਵਿਚ ਹਾਰ ਦੇ ਬਾਵਜੂਦ ਸੰਸਾਰ ਦੇ ਕਮਿਊਨਿਸਟ ਅੱਜ 1848, 1871 ਜਾਂ 1917 ਤੋਂ ਪਹਿਲਾਂ ਦੀ ਸਥਿਤੀ ਵਿਚ ਵਾਪਿਸ ਨਹੀਂ ਪਹੁੰਚੇ। ਅੱਜ ਉਹਨਾਂ ਕੋਲ ਅਤੀਤ ਦੇ ਸਾਰੇ ਇਨਕਲਾਬਾਂ ਦੇ ਸਾਕਾਰਾਤਮਕ-ਨਾਕਾਰਾਤਮਕ ਤਜ਼ਰਬਿਆਂ ਦਾ ਕੁਲ ਜੋੜ, ਸਭ ਦਾ ਵਿਚਾਰਧਾਰਕ ਨਿਚੋੜ ਮਾਰਕਸਵਾਦ-ਲੈਨਿਨਵਾਦ-ਮਾਓ ਵਿਚਾਰਧਾਰਾ ਦੇ ਰੂਪ ਵਿਚ ਮੌਜੂਦ ਹੈ। ਪੂੰਜੀਵਾਦ ਦੇ ਕੋਲ ਹੁਣ ਸਿਰਫ ਅੰਤ ਦਾ ਦਰਸ਼ਨ ਹੈ, ਸੰਕਟਾਂ ਦਾ ਪੁੰਜ ਹੈ। ਮਨੋਰੋਗਾਂ ਦਾ ਸੱਭਿਆਚਾਰ ਹੈ, ਖੰਡਿਤ ਹੋ ਰਹੇ ਵਿਅਕਤੀਤਵ ਅਤੇ ਖਿੰਡ ਰਿਹਾ ਸਮਾਜਿਕ ਤਾਣਾ-ਬਾਣਾ ਹੈ। ਥੋੜ ਚਿਰੀਆਂ ਰਾਹਤਾਂ ਦੇ ਕੁਝ ਨੁਸਖੇ ਹਨ, ਆਪਸੀ ਗਲਾਕੱਟ ਮੁਕਾਬਲਾ ਹੈ ਅਤੇ ਖੋਖਲੀ ਦਹਾੜ ਹੈ ਜੋ ਅਸਲ ਵਿਚ ਜਰਜਰ ਮੌਤ ਤੋਂ ਡਰੇ ਰੋਗੀ ਦੀ ਚੀਕ ਹੈ। ਦਰਸ਼ਨ ਅਤੇ ਵਿਚਾਰਧਾਰਾ ਦੇ ਖੇਤਰ ਵਿਚ ਆਪਣੀ ਮੁਕੰਮਲ ਜਿੱਤ ਦੀ ਜ਼ਮੀਨ ਉੱਪਰ ਜਥੇਬੰਦ ਹੋ ਕੇ ਸੰਸਾਰ ਮਜ਼ਦੂਰ ਜਮਾਤ ਦੇ ਦਸਤੇ ਹੁਣ ਸੰਘਰਸ਼

ਦੇ ਨਵੇਂ ਗੇੜ ਵਿਚ ਮੁੜ ਸਾਮਰਾਜੀ ਕਿਲ੍ਹਿਆਂ ਉੱਪਰ ਧਾਵਾ ਬੋਲਣ ਲਈ ਅੱਗੇ ਵਧਣਗੇ।

ਇਸ ਸੰਕਟ ਦੀ ਘੜੀ ਵਿਚ ਵੀ ਨੇਪਾਲ, ਬੰਗਲਾਦੇਸ਼, ਭਾਰਤ, ਅਫਗਾਨਿਸਤਾਨ, ਈਰਾਨ, ਤੁਰਕੀ ਤੋਂ ਲੈ ਕੇ ਕੋਲੰਬੀਆਂ, ਗੁਆਟੇਮਾਲਾ, ਹੌਂਡਰਸ, ਅਰਜਨਟੀਨਾ, ਚਿੱਲੀ ਅਤੇ ਬਰਾਜ਼ੀਲ ਤਕ ਅਤੇ ਇਹੋ ਨਹੀਂ ਗਰੀਸ, ਇਟਲੀ, ਜਰਮਨੀ, ਬ੍ਰਿਟੇਨ, ਫਰਾਂਸ ਅਤੇ ਸਕੈਂਡਨੇਵਿਆਈ ਦੇਸ਼ਾਂ ਤੋਂ ਲੈ ਕੇ ਅਮਰੀਕਾ ਅਤੇ ਜਪਾਨ ਤਕ ਅਜ ਕਮਿਊਨਿਸਟ ਇਨਕਲਾਬੀ ਤਾਕਤਾਂ, ਮਾਓਵਾਦੀ ਇਨਕਲਾਬੀ ਗਰੁੱਪ ਅਤੇ ਜਥੇਬੰਦੀਆਂ ਕਿਸੇ ਨਾ ਕਿਸੇ ਰੂਪ ਵਿਚ ਮੌਜੂਦ ਹਨ। ਉੱਧਰ ਪੱਛਮੀ ਏਸ਼ੀਆ ਵੀ ਸੁਲਗ ਰਿਹਾ ਹੈ। ਦੂਜੇ ਪਾਸੇ ਰੂਸ ਅਤੇ ਪੂਰਬੀ ਯੂਰਪ ਦੀਆਂ ਸੜਕਾਂ ਉੱਪਰ ਮਜ਼ਦੂਰ ਜਮਾਤ ਲਾਲ ਝੰਡੇ ਲਹਿਰਾਉਂਦੀ ਹੋਈ ਫਿਰ ਤੋਂ ਸਮਾਜਵਾਦ ਲਈ ਸੰਘਰਸ਼ ਦਾ ਸੱਦਾ ਦੇ ਰਹੀ ਹੈ। ਉਸ ਤੱਕ ਮਾਰਕਸਵਾਦ-ਲੈਨਿਨਵਾਦ-ਮਾਓ ਵਿਚਾਰਧਾਰਾ ਦੇ ਦਰਸ਼ਨ ਦਾ ਪਹੁੰਚਣਾ ਬਾਰੂਦ ਦੇ ਢੇਰ ਵਿਚ ਇਕ ਚਿੰਗਾਰੀ ਦੇ ਪ੍ਰਵੇਸ਼ ਦੇ ਬਰਾਬਰ ਹੋਵੇਗਾ। ਅੰਤ ਨੂੰ ਹੋਣਾ ਵੀ ਇਹੋ ਹੈ।

ਅੱਜ ਦੁਨੀਆਂ ਭਰ ਦੇ ਮਜ਼ਦੂਰ ਇਨਕਲਾਬੀਆਂ ਦਾ ਇਹੋ ਕਾਰਜ ਹੈ ਕਿ ਉਹ ਆਪਣੇ-ਆਪਣੇ ਦੇਸ਼ਾਂ ਵਿਚ ਜਮਾਤੀ ਸੰਘਰਸ਼ ਵਿਕਸਿਤ ਕਰਨ, ਪੈਰਿਸ ਕਮਿਊਨ, ਅਕਤੂਬਰ ਇਨਕਲਾਬ ਅਤੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਤਿੰਨ ਪ੍ਰਕਾਸ਼ ਸਤੰਭਾ ਦੀ ਤੇਜ਼ ਰੌਸ਼ਨੀ ਵਿਚ ਦ੍ਰਿੜ ਕਦਮਾਂ ਨਾਲ ਅੱਗੇ ਵਧਣ, ਗਹਿਰੇ ਵਿਚਾਰਧਾਰਕ ਸੰਘਰਸ਼ ਅਤੇ ਪ੍ਰਯੋਗਾਂ ਦੇ ਤਜ਼ਰਬਿਆਂ ਦੇ ਅਧਾਰ ਉੱਪਰ ਲੇਨਿਨ ਤੋਂ ਲੈ ਕੇ ਮਾਓ ਅਤੇ ਮਹਾਨ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੀਆਂ ਸਿੱਖਿਆਵਾਂ ਦੇ ਅਧਾਰ ਉੱਪਰ ਪਾਰਟੀ ਨਿਰਮਾਣ ਅਤੇ ਗਠਨ ਦੀ ਪ੍ਰੀਕ੍ਰਿਆ ਨੂੰ ਤੇਜ਼ ਕਰਨ, ਮਾਰਕਸਵਾਦ ਦੀ ਹਿਫਾਜ਼ਤ ਅਤੇ ਪ੍ਰਚਾਰ ਦਾ ਕੰਮ ਇਕ ਜੁੱਟ ਹੋ ਕੇ ਕਰਨ, ਪ੍ਰੋਲੇਤਾਰੀ ਕੌਮਾਂਤਰੀਵਾਦ ਦੇ ਸਿਧਾਂਤਾ ਨੂੰ ਇੱਕ ਪਲ ਲਈ ਵੀ ਨਾ ਭੁੱਲਣ ਅਤੇ ਜਮਾਤੀ ਸੰਘਰਸ਼ ਨੂੰ ਲਗਾਤਾਰ ਅੱਗੇ ਵਧਾਉਂਦੇ ਹੋਏ ਕਮਿਊਨਿਸਟ ਇਨਕਲਾਬੀਆਂ ਦੇ ਇਕੋ-ਇਕ ਵਿਆਪਕ ਅੰਤਰ-ਰਾਸ਼ਟਰੀ ਮੰਚ ਅਤੇ ਇੱਕ ਨਵੇਂ ਇਨਕਲਾਬੀ ਕਮਿਊਨਿਸਟ ਇੰਟਰਨੈਸ਼ਨਲ ਦੇ ਗਠਨ ਦੀ ਦਿਸ਼ਾ ਵਿਚ ਅੱਗੇ ਕਦਮ ਵਧਾਉਣ।

ਮਾਰਕਸ ਦਾ ਇਹ ਕਹਿਣਾ ਅੱਜ ਵੀ ਸੱਚ ਹੈ ਕਿ ਮਜ਼ਦੂਰ ਅਤੇ ਧਨ ਪ੍ਰਸਪਰ ਵਿਰੋਧੀ ਚੀਜਾਂ ਹਨ। ਇਹ ਦੋਵੇਂ ਨਿੱਜੀ ਸੰਪੱਤੀ ਦੀ ਦੁਨੀਆਂ ਦੀ ਸਿਰਜਣਾ ਹਨ। ਨਿੱਜੀ ਸੰਪਤੀ, ਧਨ ਦੇ ਰੂਪ ਵਿਚ ਆਪਣੀ ਹੋਂਦ ਨੂੰ ਕਾਇਮ ਰੱਖਣ ਲਈ ਆਪਣੇ ਵਿਰੋਧੀ ਮਜ਼ਦੂਰ ਦੀ ਹੋਂਦ ਕਾਇਮ ਰੱਖਣ ਲਈ ਮਜ਼ਬੂਰ ਹੁੰਦੀ ਹੈ। ਇਸ ਦੇ ਉਲਟ ਮਜ਼ਦੂਰ ਆਪਣੀ ਹੋਂਦ ਨਿਰਧਾਰਿਤ ਕਰਨ ਵਾਲੀ, ਆਪਣੀ ਵਿਰੋਧੀ ਨਿੱਜੀ ਸੰਪੱਤੀ ਨੂੰ, ਧਨ ਨੂੰ ਮਿਟਾਉਣ ਲਈ ਮਜ਼ਬੂਰ ਹੈ। ਇਹੋ ਉਸਦਾ ਮਿਸ਼ਨ ਹੈ। ਲੈਨਿਨ ਦਾ ਇਹ ਕਹਿਣਾ ਅੱਜ ਵੀ ਇਤਿਹਾਸਕ ਤੌਰ ਤੇ ਸਹੀ ਹੈ ਕਿ ਸਾਮਰਾਜ ਪੂੰਜੀਵਾਦ ਦਾ ਸਰਵਉੱਚ

ਪੜਾਅ ਹੈ। ਇਸ ਦੇ ਅੱਗੇ ਪੂੰਜੀਵਾਦ ਦਾ ਕੋਈ ਨਵਾਂ ਪੜਾਅ ਨਹੀਂ ਹੈ ਅਤੇ ਸਾਮਰਾਜ ਅਮਰ ਨਹੀਂ ਹੈ। ਸਾਮਰਾਜ ਦਾ ਯੁੱਗ ਹੀ ਮਜ਼ਦੂਰ ਇਨਕਲਾਬਾਂ ਦਾ ਯੁੱਗ ਹੈ। ਮਾਓ ਦਾ ਇਹ ਕਹਿਣਾ ਯੁੱਧਨੀਤਿਕ ਤੌਰ ਉੱਪਰ ਅੱਜ ਵੀ ਸਹੀ ਹੈ ਕਿ ਸਾਮਰਾਜ ਕਾਗਜ਼ੀ ਸ਼ੇਰ ਹੈ ਅਤੇ ਇਹ  ਕਿ ਜਨਤਾ ਹੀ ਇਤਿਹਾਸ ਬਣਾਉਣ ਵਾਲੀ ਤਾਕਤ ਹੈ।

ਅੱਜ ਮਜ਼ਦੂਰ ਇਨਕਲਾਬਾਂ ਦਾ ਨਵਾਂ ਚੱਕਰ ਇਕ ਨਵੇਂ ਪ੍ਰੋਲੇਤਾਰੀ ਨਵਜਾਗਰਣ, ਇਕ ਨਵੇਂ ਪ੍ਰੋਲੇਤਾਰੀ ਪ੍ਰਬੋਧਨ ਅਤੇ ਮਜ਼ਦੂਰ ਇਨਕਲਾਬਾਂ ਦੇ ਨਵੇਂ ਐਡੀਸ਼ਨਾਂ ਦੀ ਸਿਰਜਣਾ ਦੇ ਸੱਦੇ ਨਾਲ ਸ਼ੁਰੂ ਹੋ ਰਿਹਾ ਹੈ। ਇਹ ਮਜ਼ਦੂਰ ਜਮਾਤ ਦੀ ਆਪਣੀ ਇਤਿਹਾਸਕ ਖਾਸੀਅਤ ਹੈ ਕਿ ਇਸ ਨਵੇਂ ਪ੍ਰੋਲੇਤਾਰੀ ਨਵਜਾਗਰਣ ਦੇ ਪਿੱਛੇ ਸਦੀਆਂ ਲੰਬੇ ਹਨ੍ਹੇਰੇ ਦਾ ਯੁੱਗ ਨਹੀਂ ਹੈ। ਸੰਘਰਸ਼ ਦੇ ਇੱਕ ਚੱਕਰ ਦੀ ਸਮਾਪਤੀ ਦੇ ਨਾਲ ਹੀ ਇਤਿਹਾਸ ਦੀ ਇਹ ਸਭ ਤੋਂ ਵਧੇਰੇ ਇਨਕਲਾਬੀ ਜਮਾਤ ਆਪਣੀ ਵਿਚਾਰਧਾਰਾ ਦੇ ਬਾਰੇ ਵਿਚ ਫੈਲਾਏ ਗਏ ਸਾਰੇ ਭਰਮਾਂ ਦੀ ਧੂੜ ਰਾਖ ਨੂੰ ਉਡਾ ਕੇ ਨਵਜਾਗਰਣ ਦਾ ਕੰਮ ਕਰ ਰਹੀ ਹੈ, ਉਸਨੂੰ ਵਿਆਪਕ ਮਿਹਨਤਕਸ਼ ਜਨਤਾ ਤੱਕ ਪਹੁੰਚਣ ਦੀਆਂ ਕੋਸ਼ਿਸ਼ਾਂ ਦੁਆਰਾ ਇਕ ਨਵੇਂ ਪ੍ਰਬੋਧਨ ਦਾ ਕੰਮ ਕਰ ਰਹੀ ਹੈ ਅਤੇ ਨਾਲ ਹੀ ਜਮਾਤੀ ਸੰਘਰਸ਼ ਵਿਚ ਇਸ ਨੂੰ ਲਾਗੂ ਕਰਦੇ ਹੋਏ ਨਵੇਂ ਇਨਕਲਾਬਾਂ ਦੀ ਸਿਰਜਣਾ ਦਾ ਕੰਮ ਵੀ ਸ਼ੁਰੂ ਕਰ ਚੁੱਕੀ ਹੈ। ਇਹ ਤਿੰਨੋ ਪ੍ਰੀਕ੍ਰਿਆਵਾਂ ਨਾਲੋ-ਨਾਲ ਜਾਰੀ ਹਨ। ਬਲਕਿ ਇਉਂ ਕਹੀਏ ਕਿ ਇਹ ਇਕ ਹੀ ਪ੍ਰੀਕ੍ਰਿਆ ਦੇ ਵੱਖ-ਵੱਖ ਅੰਤਰਸਬੰਧਿਤ ਪੱਖ ਹਨ। ਇਹ ਪ੍ਰੀਕ੍ਰਿਆ ਇਕ ਦਮ ਸ਼ੁਰੂਆਤੀ ਪੜਾਅ ਵਿਚ ਹੈ, ਪਰ ਇੰਨਾ ਤੈਅ ਹੈ ਕਿ ਇਹ ਪ੍ਰੀਕਿਰਿਆ  ਸ਼ੁਰੂ ਹੋ ਚੁੱਕੀ ਹੈ। 'ਲੂਈ ਬੋਨਾਪਾਰਟ ਦੀ 18ਵੀਂ ਬਰੂਮੇਰ' ਤੋਂ ਸ਼ਬਦਾਵਲੀ ਉਧਾਰ ਲੈ ਕੇ ਕਿਹਾ ਜਾ ਸਕਦਾ ਹੈ ਕਿ ਪੈਰਿਸ ਕਮਿਊਨ ਦੇ ਵੀਰ ਕਮਿਊਨਾਰਡਾਂ, ਅਕਤੂਬਰ ਇਨਕਲਾਬ ਦੇ ਬਾਲਸ਼ਵਿਕ ਯੋਧਿਆਂ ਅਤੇ ਪ੍ਰੋਲੇਤਾਰੀ ਸੱਭਿਆਚਾਰਕ ਇਨਕਲਾਬ ਦੇ ਰੈਡ ਗਾਰਡਾਂ ਦੀਆਂ ਆਤਮਾਵਾਂ ਨੂੰ ਅੱਜ ਮਜ਼ਦੂਰ ਇਨਕਲਾਬੀ ਸੱਦਾ ਦੇ ਰਹੇ ਹਨ, ਉਹਨਾਂ ਨੂੰ ਮੁੜਜੀਵਿਤ ਕਰ ਰਹੇ ਹਨ ਤਾਂ ਕਿ "ਨਵੇਂ ਸੰਘਰਸ਼ਾਂ ਨੂੰ ਗੌਰਵਮਈ ਬਣਾਇਆ ਜਾ ਸਕੇ, "ਸਾਹਮਣੇ ਹਾਜ਼ਿਰ ਕਾਰਜ ਨੂੰ ਕਲਪਣਾ ਵਿਚ ਵਿਸ਼ਾਲ ਆਕਾਰ " ਦਿੱਤਾ ਜਾ ਸਕੇ ਅਤੇ "ਇਕ ਵਾਰ ਫਿਰ ਇਨਕਲਾਬ ਦੀ ਆਤਮਾ ਨੂੰ ਜਾਗ੍ਰਿਤ " ਕੀਤਾ ਜਾ ਸਕੇ।

"ਅਤੀਤ ਦੁਆਰਾ ਪ੍ਰਾਪਤ ਅਤੇ ਅਤੀਤ ਦੁਆਰਾ ਸੰਚਾਰਿਤ" ਇਹਨਾਂ ਹਾਲਤਾਂ ਵਿਚ ਮਨੁੱਖ ਖੁਦ ਆਪਣਾ ਇਤਿਹਾਸ ਬਣਾਉਣ ਦੇ ਲਈ ਇਕ ਵਾਰ ਫਿਰ ਅੱਗੇ ਕਦਮ ਵਧਾ ਰਹੇ ਹਨ।

ਪਿਛਲੀ ਸਦੀ ਦੇ ਅੰਤ ਵਿਚ ਸਿਸਲੀ ਦੇ ਸਮਾਜਵਾਦੀਆਂ ਨੂੰ ਵਧਾਈ ਸੰਦੇਸ਼ ਭੇਜਦੇ ਹੋਏ ਏਂਗਲਜ਼ ਨੇ ਲਿਖਿਆ ਸੀ,"...ਪ੍ਰੰਤੂ ਉਹਨਾਂ ਨੂੰ ਹਿੰਮਤ ਨਹੀਂ ਹਾਰਨੀ ਚਾਹੀਦੀ। ਸਾਰੇ ਦੇਸ਼ਾਂ ਦੀਆਂ ਦੱਬੀਆਂ ਕੁਚਲੀਆਂ ਜਮਾਤਾਂ ਦੇ ਲਈ ਨਵੇਂ ਅਤੇ ਬਿਹਤਰ ਸਮਾਜ ਦੀ ਸਵੇਰ ਦੀਆਂ ਕਿਰਨਾਂ ਫੁੱਟਣ ਲੱਗੀਆਂ ਹਨ। ਦੱਬੇ ਕੁਚਲੇ ਲੋਕ ਹਰ

ਥਾਂ ਆਪਣੀਆਂ ਸਫ਼ਾਂ ਨੂੰ ਇਕ ਜੁੱਟ ਕਰ ਰਹੇ ਹਨ, ਉਹ ਹਰ ਥਾਂ ਸਰਹੱਦਾਂ ਅਤੇ ਵੱਖ-ਵੱਖ ਭਾਸ਼ਾਵਾਂ ਨੂੰ ਲੰਘ ਕੇ ਇਕ ਦੂਸਰੇ ਵੱਲ ਵਧ ਰਹੇ ਹਨ। ਕੌਮਾਂਤਰੀ ਮਜ਼ਦੂਰ ਜਮਾਤ ਦੀ ਸੈਨਾ ਬਣ ਰਹੀ ਹੈ ਅਤੇ ਨੇੜੇ ਆਉਂਦੀ ਜਾ ਰਹੀ ਨਵੀਂ ਸਦੀ ਉਸ ਨੂੰ ਜਿੱਤ ਵਲ ਲੈ ਜਾਵੇਗੀ।"

ਅਕਤੂਬਰ ਇਨਕਲਾਬ ਨੇ ਅਤੇ 1917 ਤੋਂ 1976 ਤਕ ਦੀ ਸੰਸਾਰ ਮਜ਼ਦੂਰ ਜਮਾਤ ਦੇ ਜੇਤੂ ਸਫ਼ਰ ਨੇ ਏਂਗਲਜ਼ ਦੀ ਭਵਿੱਖਬਾਣੀ ਨੂੰ ਸਹੀ ਸਾਬਿਤ ਕੀਤਾ। ਅੱਜ ਸਮਾਜਵਾਦ ਦੀ ਵਕਤੀ ਹਾਰ ਹੋਈ ਹੈ, ਪਰ ਮਜ਼ਦੂਰ ਜਮਾਤ ਦੀ ਜਿੱਤ ਦੀਆਂ ਸਾਰੀਆਂ ਪ੍ਰਾਪਤੀਆਂ ਗੁਆਚੀਆਂ ਨਹੀਂ ਹਨ। ਉਹਨਾਂ ਦਾ ਸਾਰਤੱਤ ਅੱਜ ਮਜ਼ਦੂਰ ਜਮਾਤ ਦੇ ਕੋਲ ਹੈ। ਅੱਜ ਵੀਹਵੀਂ ਸਦੀ ਦੇ ਅੰਤ ਵਿਚ ਮਜ਼ਦੂਰ ਇਨਕਲਾਬਾਂ ਦੀਆਂ ਨਵੀਆਂ ਐਡੀਸ਼ਨਾਂ ਦੇ ਨਿਰਮਾਣ ਦੀ ਪੂਰਵਵੇਲਾ ਵਿਚ ਆਉਣ ਵਾਲੀ ਸਦੀ ਦੇ ਬਾਰੇ ਵਿਚ ਸਾਡੀ ਭਵਿੱਖ ਬਾਣੀ ਵੀ ਕੁਝ ਉਸ ਤਰ੍ਹਾਂ ਦੀ ਹੋਵੇਗੀ ਜਿਹੋ ਜਿਹੀ ਏਂਗਲਜ਼ ਨੇ ਪਿਛਲੀ ਸਦੀ ਦੇ ਅੰਤ ਵਿਚ ਕੀਤੀ ਸੀ। ਮਾਓ ਨੇ ਵੀ ਪ੍ਰੋਲੇਤਾਰੀ ਸੱਭਿਆਚਾਰ ਇਨਕਲਾਬ ਤੋਂ ਬਾਅਦ ਦੇ ਸਮੇਂ ਵਿਚ ਕਿਹਾ ਸੀ-"ਹੁਣ ਤੋਂ ਲੈਕੇ ਅੱਗੇ ਪੰਜਾਹ ਤੋਂ ਸੌ ਸਾਲ ਤਕ ਦਾ ਯੁੱਗ ਇਕ ਅਜਿਹਾ ਮਹਾਨ ਯੁੱਗ ਹੋਵੇਗਾ, ਜਿਸ ਵਿਚ ਦੁਨੀਆਂ ਦਾ ਸਮਾਜਿਕ ਢਾਂਚਾ ਬੁਨਿਆਦੀ ਤੌਰ ਉੱਪਰ ਬਦਲ ਜਾਵੇਗਾ, ਉਹ ਇਕ ਅਜਿਹਾ ਤੂਫਾਨੀ ਯੁੱਗ ਹੋਵੇਗਾ, ਜਿਸਦੀ ਤੁਲਨਾ ਇਤਿਹਾਸ ਦੇ ਪਿਛਲੇ ਕਿਸੇ ਵੀ ਯੁੱਗ ਨਾਲ ਨਹੀਂ ਕੀਤੀ ਜਾ ਸਕੇਗੀ। ਇਕ ਅਜਿਹੇ ਯੁੱਗ ਵਿਚ ਰਹਿੰਦੇ ਹੋਏ, ਸਾਨੂੰ ਉਹਨਾਂ ਮਹਾਨ ਸੰਘਰਸ਼ਾਂ ਵਿਚ ਜੂਝਣ ਦੇ ਲਈ ਤਿਆਰ ਰਹਿਣਾ ਚਾਹੀਦਾ ਹੈ ਜੋ ਆਪਣੀਆਂ ਵਿਸ਼ੇਸ਼ਤਾਵਾਂ ਵਿਚ ਅਤੀਤ ਦੇ ਸਾਰੇ ਸੰਘਰਸ਼ਾਂ ਤੋਂ ਕਈ ਅਰਥਾਂ ਵਿਚ ਵੱਖ ਹੋਣਗੇ।"

ਅਜਿਹਾ ਹੀ ਹੋਵੇਗਾ ਮਜ਼ਦੂਰ ਜਮਾਤ ਅਤੇ ਬੁਰਜੂਆਜ਼ੀ ਦੇ ਵਿਚ ਸੰਸਾਰ ਇਤਿਹਾਸਿਕ ਮਹਾਂਯੁੱਧ ਦਾ ਉਹ ਦੂਸਰਾ ਗੇੜ ਜੋ ਹੁਣ ਸ਼ੁਰੂ ਹੋਣ ਜਾ ਰਿਹਾ ਹੈ।

ਚਾਹੀਏ ਤਾਂ ਚੜ੍ਹ ਸੱਤ ਅਸਮਾਨੀ ਚੰਦ ਨੂੰ ਫੜ ਖੀਸੇ ਵਿਚ ਪਾਈਏ
ਸੱਤ ਸਮੁੰਦਰੀ ਮਾਰ ਕੇ ਚੁੱਭੀ ਕਛੂਏ ਧੂਹ ਪਤਾਲੋਂ ਲਿਆਈਏ।
ਜੇਤੂ ਹੇਕਾਂ ਹਾਦਸਿਆਂ 'ਤੇ ਅਸਵਾਰ ਹੋਏ ਮੁੜ ਆਈਏ.
ਇਸ ਜੱਗ 'ਤੇ ਨਹੀਂ ਬੰਦੇ ਖਾਤਰ ਕੋਈ ਵੀ ਕੰਮ ਐਖੇਰਾ
ਬੱਸ ਚਾਹੀਦਾ ਸਿਖਰਾਂ ਉੱਤੇ ਪੈੜਾਂ ਕਰਨ ਦਾ ਜ਼ੈਰਾਂ

***—ਮਾਓ-ਜੇ-ਤੁੰਗ***

("ਚਿੰਗਕਾਂਗਸ਼ਾਨ ਦੀ ਮੁੜ ਚੜ੍ਹਾਈ" ਕਵਿਤਾ ਦਾ ਅੰਸ਼)

••